# ਵਰਿਆਮ

ਨਵੰਬਰ ੧੯੯੦

## ਸ਼ਾਇਰੀ

ਹੁਣ ਤਾਂ ਤੇਰੇ ਦਰ ਤੱਕ ਚੱਲਕੇ ਆਈ ਹੈ ਬਰਸਾਤ
ਫੇਰ ਤੂੰ ਪਿਆਸੀ ਬਦਲੀ ਬਣ ਭਟਕੇਂਗੀ ਸਾਰੀ ਰਾਤ।

ਫੇਰ ਤਾਂ ਤਾਰੇ ਹਿਜਰ ਦੇ ਮਾਰੇ ਹੋਵਣਗੇ ਉਦਾਸ
ਫੇਰ ਤਾਂ ਜ਼ਰੇ ਜ਼ਰੇ ਅੰਦਰ ਹੋਵੇਗੀ ਇਕ ਬਾਤ।

ਫੇਰ ਤਾਂ ਰੰਗ ਹਿਜਰ ਦਾ ਹੋਸੀ ਹਰ ਇਕ ਰੁੱਖ 'ਤੇ ਭਾਰੂ
ਫੇਰ ਤਾਂ ਦਰਿਆ ਠਾਠਾਂ ਮਾਰੂ ਤੈਰੇਗਾ ਕੋਈ ਤਾਰੂ।

ਫੇਰ ਤਾਂ ਰੁੱਖਾਂ ਦੇ ਗਲ ਲੱਗ ਕੇ ਰੋਸਣ ਵੇਲਾਂ ਧਾਹੋ ਧਾਹੀ
ਇੱਕੋ ਤੇਰਾ ਇਸ਼ਕ ਹੈ ਸੁੱਚਾ ਬਾਕੀ ਕੂੜ ਹੈ ਮਾਹੀ।

ਫੇਰ ਤਾਂ ਮੇਲੇ ਗ਼ਮਾਂ ਦੇ ਹੋਸਣ ਪੀੜਾਂ ਦੀਆਂ ਪੰਜੇਬਾਂ
ਬੰਨ ਕੇ ਪੈਰੀਂ ਇਹਨਾਂ ਨੂੰ ਕੋਈ ਨੱਚੂ ਸਾਰੀ ਰਾਤ।

ਫੇਰ ਤਾਂ ਸ਼ਾਇਦ ਬਲੇਗਾ ਦੀਵਾ ਕਬਰ ਤੇਰੀ 'ਤੇ ਸਾਈਂ
ਹੁਣ ਤਾਂ ਅੱਖਾਂ ਮੀਟ ਕੇ ਤੁਰ ਚਲ ਤੇਰਾ ਕੋਈ ਨਾਹੀਂ।

ਫੇਰ ਤਾਂ ਯਾਰ ਹਨੇਰੇ ਹੋਸਣ ਤੇਰੇ ਯਾਰ ਚੁਫੇਰੇ
ਫੇਰ ਤਾਂ ਬਿਜਲੀ ਬਣ ਬਣ ਲਿਸ਼ਕੂ ਮੁੜ ਮੁੜ ਮੇਰੀ ਯਾਦ।

—ਸਵਿਤੋਜ

# ਵਰਿਆਮ

ਨਵੰਬਰ—੧੯੯੦  ਜਿਲਦ—੧੬  ਅੰਕ—੧


ਤਤਕਰਾ




ਦਫਤਰ ਦਾ ਪਤਾ :
ਮਾਸਕ ਵਰਿਆਮ
ਲਾਡੋਵਾਲੀ ਰੋਡ
(ਨੇੜੇ ਮਦਨ ਫਲੋਰ ਮਿਲ)
ਜਲੰਧਰ ੧੪੪੦੦੧

Office Address
Monthly WARIAM
(Punjabi)
Ladowali Road,
(Near Madan Flour Mill
Jalandhar-144001

ਫੋਨ : ਦਫਤਰ : ੫੭੪੫੬, ੫੮੨੪੪ ਪੀ,ਪੀ.
ਘਰ : ੫੬੨੮੯

ਵਰਿਆਮ ਦੇ ਦਰ

| | |
|---|---|
| ਇਕ ਪ੍ਰਤੀ | ੩.੦੦ ਰੁਪਏ |
| ਸਾਲਾਨਾ ਚੰਦਾ | ੩੦.੦੦ ,, |
| ਤਿੰਨ ਸਾਲ ਵਾਸਤੇ | ੮੦.੦੦ ,, |
| ਚਾਰ ਸਾਲ ਵਾਸਤੇ | ੧੦੦.੦੦ ,, |
| ਪੰਜ ਸਾਲ ਵਾਸਤੇ | ੧੨੫.੦੦ ,, |
| ਉਮਰ ਭਰ ਵਾਸਤੇ | ੩੦੦.੦੦ ,, |
| ਵਿਦੇਸ਼ ਹਵਾਈ ਡਾਕ | ੩੦੦.੦੦ |




**ਸੰਪਾਦਕੀ**

## ਅਣਹੋਣੀਆਂ ਗੱਲਾਂ

ਅਣਹੋਣੀਆਂ ਗੱਲਾਂ ਹੋਣੀ ਬਣੀਆਂ ਹੋਈਆਂ ਹਨ। ਸਗਲ ਪਦਾਰਥਾਂ ਦੀ ਖਾਣ, ਇਸ ਜਗ ਦਾ ਚਾਨਣ, ਮਿਠੀ ਅਮ੍ਰਿਤ ਦੀ ਧਾਰਾ, ਸਗਲੀ ਚਿੰਤਾ ਮਿਟਾਉਣ ਵਾਲੀ ਧੁਰ ਕੀ ਬਾਣੀ ਦੀਆਂ ਜਦੋਂ ਬੀੜਾਂ ਸਾੜੀਆਂ ਜਾਣ ਤਾਂ ਇਹ ਆਉਣ ਵਾਲੀ ਸਾੜ੍ਹਸਤੀ ਦਾ ਸੰਕੇਤ ਹੁੰਦਾ ਹੈ! ਜਲੰਧਰ ਵਿਚ ਆਦਰਸ਼ ਨਗਰ ਅਤੇ ਅਜੀਤ ਨਗਰ ਦੇ ਗੁਰਦੁਆਰੇ ਭਰਪੂਰ ਗਹਿਮਾ ਗਹਿਮੀ ਵਾਲੇ ਸਥਾਨ ਹਨ। ਸਿਖਰ ਦੁਪਹਿਰੇ ਜੇ ਇਹਨਾਂ ਵਿਚ ਬੀੜਾਂ ਨੂੰ ਅੱਗ ਲਾਈ ਗਈ ਹੈ ਤਾਂ ਸਮਝ ਆ ਸਕਦੀ ਹੈ ਕਿ ਇਹ ਕਿੰਨਾ ਵਿਓਂਤ ਨਾਲ ਕੀਤਾ ਕੁਕਰਮ ਹੈ ਅਤੇ ਇਸ ਦਾ ਮੰਤਵ ਸਿਧੇ ਤੌਰ ਤੇ ਸਿੱਖਾਂ ਨੂੰ ਅਤਿ ਦਰਜੇ ਤੱਕ ਭੜਕਾਉਣਾ ਹੈ। ਗੁਰੂ ਗ੍ਰੰਥ ਸਾਹਿਬ ਦੀ ਬੀੜ ਨੂੰ ਸਾੜਨ ਜਾਂ ਅਪਮਾਨਤ ਕਰਨ ਦੇ ਕਿਸੇ ਵੀ ਯਤਨ ਦੀ ਅਸੀਂ ਕਿੰਨੇ ਵੀ ਕਰੜੇ ਤੋਂ ਕਰੜੇ ਸ਼ਬਦਾਂ ਵਿਚ ਨਖੇਧੀ ਕਰੀਏ ਉਹ ਸਾਡੇ ਮਨ ਦੀ ਪੀੜ ਨੂੰ ਵਿਅਕਤ ਨਹੀਂ ਕਰ ਸਕਦੇ। ਪਰ ਫਿਰ ਵੀ ਮਨ ਵਿਚ ਉਠੀ ਜਵਾਲਾ ਨੂੰ ਜੇ ਪ੍ਰਗਟਾ ਦਾ ਰਾਹ ਮਿਲ ਜਾਵੇ ਤਾਂ ਇਹ ਮੱਠੀ ਜਾਂ ਸ਼ਾਂਤ ਹੋ ਜਾਂਦੀ ਹੈ। ਜਲੰਧਰ ਵਿਚ ਇਹਨਾਂ ਅਤਿ ਨਿੰਦਣੀਅ ਘਟਨਾਵਾਂ ਦੇ ਪ੍ਰਤੀਕਰਮ ਵਜੋਂ ਹਜ਼ਾਰਾਂ ਲੋਕਾਂ ਰੋਸ ਪਰਗਟ ਕੀਤਾ। ਪੂਰੇ ਹਫਤੇ ਦੇ ਕਰਫਿਊ ਨੇ ਜਨ-ਜੀਵਨ ਠੱਪ ਕਰ ਦਿਤਾ। ਕਈ ਥਾਈਂ ਫਿਰਕੂ ਤਨਾਓ ਵਧਣ ਦੀਆਂ ਖਬਰਾਂ ਵੀ ਸੁਣੀਆਂ। ਪਰ ਉਸੇ ਸਗਲੀ ਚਿੰਤਾ ਮਿਟਾਉਣ ਵਾਲੀ ਧੁਰ ਕੀ ਬਾਣੀ ਦਾ ਜਲੰਧਰ ਦੇ ਸਿੱਖਾਂ ਮਨੋਂਵਾਸ ਕੀਤਾ, ਇਥੋਂ ਦੇ ਅਕਾਲੀ ਨੇਤਾਵਾਂ ਦੇ ਮਨਾਂ 'ਚ ਉਹ ਬਾਣੀ ਵਸੀ ਅਤੇ ਜਲੰਧਰ ਭਿਅੰਕਰ ਨਰ ਸੰਘਾਰ ਤੋਂ ਬੱਚ ਗਿਆ। ਜਿਸ ਵੀ ਸ਼ਕਤੀ ਨੇ ਇਹ ਕਾਰਾ ਕੀਤਾ ਉਸ ਦੇ ਮੰਤਵ ਨੂੰ ਲੋਕਾਂ ਵਿਆਪਕ ਤੌਰ ਤੇ ਪਛਾਣਿਆ ਹੈ। ਇਹ ਕੁਝ ਕੁ ਤਸੱਲੀ ਵਾਲੀ ਗੱਲ ਹੈ। ਜਲੰਧਰ ਵਿਚ ਇਸ ਦੁਰਘਟਨਾ ਦੇ ਪ੍ਰਤੀਕਰਮ ਵਜੋਂ ਹੋਇਆ ਰੋਸ ਬਹੁਤ ਵਿਸ਼ਾਲ ਤੇ ਵਿਆਪਕ ਸੀ। ਗੁਰੂ ਨੇ ਕ੍ਰਿਪਾ ਕੀਤੀ ਤੇ ਇਥੋਂ ਦੇ ਸਿਆਸੀ ਨੇਤਾਵਾਂ ਅਤੇ ਸਰਕਾਰੀ ਪ੍ਰਬੰਧਕਾਂ ਨੂੰ ਸੂਝ ਦਿਤੀ ਜਿਸ ਨਾਲ ਇਸ ਰੋਸ ਦਾ ਪਰਗਟਾਵਾ ਵੀ ਸ਼ਿਦਤ ਨਾਲ ਹੋ ਗਿਆ ਪਰ ਨਾਲ ਹੀ ਸਥਿਤੀ ਦੇ ਹੋਰ ਮਾੜੇ ਹੋਣ ਤੋਂ ਵੀ ਮੋੜਾ ਪਾ ਲਿਆ ਗਿਆ।

ਦਿੱਲੀ ਵਿਚ ਵੀ ਅਜਿਹੀ ਘਟਨਾ ਹੋਈ ਉਸ ਦਾ ਵਿਆਪਕ ਰੋਸ ਹੋਇਆ ਬਾਅਦ ਵਿਚ ਜੋ ਕੁਝ ਹੋਇਆ

ਉਹਨੇ ਬਹੁਤ ਜਾਨਾਂ ਦੀ ਬਲੀ ਲਈ ।

ਜਲੰਧਰ ਵਿਚ ਮੁੜ ਇਕ ਹਫਤੇ ਦਾ ਦੂਜਾ ਕਾਰਫਿਊ ਲਗਿਆ । ਰਾਹ ਜਾਂਦੇ ੧੫ ਵਿਅਕਤੀ ਬੇਦਰਦੀ ਨਾਲ ਗੋਲੀਆਂ ਮਾਰ ਕੇ ਮਾਰ ਦਿਤੇ ਗਏ । ਇਹ ਜਤਨ ਹੁਣ ਹਿੰਦੂ ਵੀਰਾਂ ਨੂੰ ਭੜਕਾਉਣ ਲਈ ਕੀਤਾ ਗਿਆ । ਘਰ ਘਰ ਵੈਣ ਪੈਣ ਲਗੇ । ਉਤੇਜਿਤ ਭੀੜਾਂ ਅਪਣੇ ਮਨ ਦਾ ਰੋਸ ਪਰਗਟ ਕਰਨ ਲਈ ਮਾਧਿਅਮ ਲੱਭਣ ਲਗੀਆਂ । ਸ਼ਹਿਰ ਵਿਚ ਕਿਸੇ ਵੇਲੇ ਕੁਝ ਵੀ ਵਾਪਰ ਸਕਦਾ ਸੀ ਅਤੇ ਇਸ ਕਿਸਮ ਦੀਆਂ ਅਫਵਾਹਾਂ ਦਾ ਵੀ ਕੋਈ ਅੰਤ ਨਹੀਂ ਸੀ । ਸਾਨੂੰ ਇਸ ਘਟਨਾ ਚੱਕਰ ਨੇ ਬਹੁਤ ਦੁਖੀ ਕੀਤਾ ਹੈ । ਬੇਕਸੂਰ ਲੋਕਾਂ ਦੇ ਕਤਲਾਂ ਨੂੰ ਨਿੰਦਣ ਵਾਸਤੇ ਕੋਈ ਵੀ ਸ਼ਬਦ ਥੋਹੜੇ ਹਨ । ਪਰ ਫੇਰ ਵੀ ਰਾਮ ਜੀ ਇਹਨਾਂ ਭੀੜਾਂ ਦੇ ਮਨਾਂ ਵਿਚ ਵਸੇ । ਗੱਲ ਤਾਂ ਅਤਿ ਦਰਜੇ ਦੀ ਘਿਨਾਉਣੀ ਹੋ ਚੁਕੀ ਸੀ ਪਰ ਰਮਾਇਣ ਪਾਠਾਂ ਬਾਅਦ ਸਥਾਨਕ ਹਿੰਦੂ ਨੇਤਾਵਾਂ ਨੇ ਸਥਿਤੀ ਨੂੰ ਫੇਰ ਮੋੜਾ ਪਾ ਹੀ ਲਿਆ ।

ਜਲੰਧਰ ਵਿਚ ਅਸੀਂ ਇਹ ਦੋ ਹਫਤਿਆਂ ਦਾ ਸੰਤਾਪ ਭੋਗਦੇ ਰਹੇ ਹਾਂ ਜਿਸਦੇ ਅਧਾਰ ਦਾ ਪਸਾਰ ਤਾਂ ਮਹੀਨਿਆਂ ਬਧੀ ਰਹੇਗਾ ।

ਸਾਡੇ ਮਨ 'ਚ ਇਕ ਗੱਲ ਜ਼ਰੂਰ ਅਟਕੀ ਹੋਈ ਹੈ । ਜਲੰਧਰ ਰੇਂਜ ਦੇ ਡੀ.ਆਈ.ਜੀ. ਪੁਲੀਸ ਸ੍ਰੀ ਭੱਟੀ ਦਾ ਇਕ ਬਿਆਨ ਅਖਬਾਰਾਂ ਵਿਚ ਛਪਿਆ ਸੀ ਕਿ ਬਲਾਚੌਰ ਵਿਚ ਸੰਤ ਬਲਵੰਤ ਸਿੰਘ ਟਾਂਡੇ ਵਾਲਿਆਂ ਦੀ ਦੀਵਾਨ ਵਿਚ ਹਤਿਆ ਕੀਤੀ ਗਈ ਤਾਂ ਗੁਰੂ ਗਰੰਥ ਸਾਹਿਬ ਦੀ ਬੀੜ ਨੂੰ ਗੋਲੀਆਂ ਵੱਜੀਆਂ ਸਨ । ਸ੍ਰੀ ਭੱਟੀ ਅਨੁਸਾਰ ਤਾਂ ਬਹੁਤ ਅੰਗਾਂ ਨੂੰ ਵਜੀਆਂ । ਅਸਾਂ ਜਤਨ ਕੀਤਾ ਹੈ ਕਿ ਪਤਾ ਲਗੇ ਕਿ ਇਹ ਖਬਰ ਗਲਤ ਹੈ ਪਰ ਅਜੇ ਤਕ ਪਤਾ ਨਹੀਂ ਲਗਾ।ਨਾ ਹੀ ਕਿਸੇ ਕਿਹਾ ਹੈ ਕਿ ਭੱਟੀ ਸਾਹਿਬ ਨੇ ਗਲਤ ਕਿਹਾ ਹੈ ਨਾ ਹੀ ਕਿਸੇ ਨੇ ਬੀੜ ਨੂੰ ਗੋਲੀਆਂ ਵਜਣ ਦੀ ਨਿਖੇਧੀ ਕੀਤੀ ਹੈ ਨਾ ਰੋਸ ਪਰਗਟ ਕੀਤਾ । ਅਖਬਾਰ ਵਿਚ ਖਬਰ ਛੱਪੀ ਤੇ ਬੱਸ । ਜਿੰਨਾ ਚਿਰ ਇਹ ਪਤਾ ਨਹੀਂ ਲਗਦਾ ਕਿ ਇਹ ਖਬਰ ਨਿਰਾਧਾਰ ਤੇ ਨਿਰਮੂਲ ਹੈ ਉਨਾ ਚਿਰ ਇਸ ਘੋਰ ਨਿਰਾਦਰ ਦੀ ਪੀੜ ਬੜੀ ਸ਼ਿਦਤ ਨਾਲ ਮਹਿਸੂਸ ਹੋਵੇਗੀ ।

—ਜਗਦੀਸ਼ ਸਿੰਘ

# ਇਕ ਅਪੀਲ

ਪਿਆਰੇ ਪਾਠਕੋ, ਹਮਦਰਦੋ ਤੇ ਸਪਪ੍ਰਸਤੋ । ਤੁਸੀਂ ਜਾਣਦੇ ਹੀ ਹੋਵੋਗੇ ਕਿ ਪੰਜਾਬ ਦੇ ਸੰਤਾਪ ਵਿਚ ਪਿਛਲੇ ਦਿਨੀਂ ਜਲੰਧਰ ਬੁਰੀ ਤਰ੍ਹਾਂ ਜਕੜਿਆ ਰਿਹਾ ਹੈ । ਦੋ ਵਾਰ ਤਾਂ ਹਫਤੇ ਹਫਤੇ ਭਰ ਦਾ ਕਰਫਿਉ ਲਗਾ ਹੈ ਅਤੇ ਇਸ ਤੋਂ ਇਲਾਵਾ ਬੰਦ-ਹੜਤਾਲਾਂ ਵਖਰੀ ਗੱਲ । ਡਾਕ, ਬੈਂਕ ਸਭ ਬੰਦ । ਅਜਿਹੇ ਸਮੇਂ ਵਿਚ ਵਰਿਆਮ ਦੇ ਆਮਦਨ ਸ੍ਰੋਤ ਤਾਂ ਬੰਦ ਪਏ ਹਨ ਪਰ ਖਰਚੇ ਉਵੇਂ ਦੇ ਉਵੇਂ ਨਹੀਂ ਸਗੋਂ ਵਧੇ ਹਨ । ਮਹਿੰਗਾਈ ਏਨੀ ਸ਼ਿਦਤ ਨਾਲ ਵਧੀ ਹੈ ਕਿ ਸਭ ਅਖਬਾਰਾਂ ਰੇਟ ਵਧਾਏ ਹਨ । ਬੱਸਾਂ ਦੇ ਕਿਰਾਏ ਤੇ ਮਿੱਟੀ ਦੇ ਤੇਲ ਪਟਰੋਲ...ਕੀ ਕੁਝ ਗਿਣੀਏ । ਮੁਕਦੀ ਗੱਲ ਸਾਡੇ ਵਾਸਤੇ ਚਲਣਾ ਮੁਸ਼ਕਲ ਹੈ । ਅਸੀਂ ਅਪੀਲ ਕਰਦੇ ਹਾਂ ਕਿ ਅਪਣੇ ਅਪਣੇ ਚੰਦੇ, ਇਸ਼ਤਿਹਾਰਾਂ ਦੀਆਂ ਰਕਮਾਂ ਪੂਰੀਆਂ ਦੀਆਂ ਪੂਰੀਆਂ ਅਤੇ ਹੋਰ ਬਕਾਏ ਸਹਾਇਤਾ ਆਦਿਕ ਜਲਦੀ ਤੋਂ ਜਲਦੀ ਭੇਜੋ । ਇਸ ਦੇ ਨਾਲ ਹੀ ਹੋਰ ਸਜਨਾਂ ਨੂੰ ਸਾਲਾਨਾ, ਚਾਰ ਸਾਲਾ ਜਾਂ ਜੀਵਨ ਮੈਂਬਰ ਬਨਣ ਅਤੇ ਵਰਿਆਮ ਵਾਸਤੇ ਇਸ਼ਤਿਹਾਰ ਦੇਣ ਲਈ ਪ੍ਰੇਰੋ ਤਾਂ ਕਿ ਪੰਦਰਾਂ ਸਾਲਾਂ ਤੋਂ ਚਲਿਆ ਆ ਰਿਹਾ ਵਰਿਆਮ ਅਗੋਂ ਵੀ ਤੁਹਾਡੇ ਦਰਾਂ ਤੇ ਪੁਜਦਾ ਰਹਿ ਸਕੇ । ਇਸ ਵੱਲ ਉਚੇਚਾ ਧਿਆਨ ਦਿਓ । ਧੰਨਵਾਦ

—ਜਗਦੀਸ਼ ਸਿੰਘ

# ਖਿਮਾ ਯਾਚਨਾ

ਜਲੰਧਰ ਵਿਚ ਵਾਪਰ ਰਹੇ ਅਣਸੁਖਾਵੇਂ ਵਰਤਾਰੇ ਕਾਰਨ ਅਸੀਂ ਮਸਾਂ ਇਹ ਅੰਕ ਇਸ ਸੰਖੇਪ ਰੂਪ ਵਿਚ ਕੇਵਲ ਹਾਜ਼ਰੀ ਲੁਆਉਣ ਵਾਸਤੇ ਤੋਰਿਆ ਹੈ । ਚਲਦੇ ਸਥਾਈ ਫੀਚਰਾਂ ਰਿਪੋਰਟਾਂ ਅਤੇ ਹੋਰ ਸਮਗਰੀ ਸਹਿਤ ਅਗਲਾ ਅੰਕ ਛੇਤੀ ਹੀ ਤੁਹਾਡੇ ਤਕ ਪੁਜ ਰਿਹਾ ਹੈ । ਅਸੁਵਿਧਾ ਲਈ ਖਿਮਾ ਯਾਚਨਾ ਹੈ ।

—ਜਗਦੀਸ਼ ਸਿੰਘ

# ਦੋਸਤੀ ਦਾ ਦਰਦ

—ਲਖਵਿੰਦਰ ਜੌਹਲ

ਇਹ ਨਿਰਧਾਰਤ ਕਰਨਾ ਬਹੁਤ ਮੁਸ਼ਕਲ ਹੋ ਰਿਹਾ ਹੈ ਕਿ ਬੇਬਾਕੀ ਦੀ ਸੀਮਾ ਕਿੱਥੇ ਕੁ ਤੱਕ ਹੈ ? ਮੇਰੇ ਆਲੇ ਦੁਆਲੇ ਮੇਰੇ ਦੋਸਤ ਵੀ ਨੇ ਤੇ ਦੁਸ਼ਮਣ ਵੀ। ਚੌਪਾਸੀ ਪਸਰੇ ਹੋਏ ਊਲ ਜਲੂਲ ਵਿਚ ਬਹੁਤ ਕੁਝ ਅਣਚਾਹਿਆ ਵੀ ਹੈ ਅਤੇ ਅਣਸੁਖਾਵਾਂ ਵੀ। ਅਜੀਬ ਤਰ੍ਹਾਂ ਦੀਆਂ ਕੁਰਸੀਆਂ ਵੀ ਹਨ ਅਤੇ ਉਹਨਾਂ ਦੀਆਂ ਕਰਾਮਾਤਾਂ ਵੀ। ਉਹ ਝਿਲ-ਮਿਲਾਉਂਦੀਆਂ ਵੀ ਹਨ ਤੇ ਕਦੇ ਕਦੇ ਗਰਜਦੀਆਂ ਵੀ। ਇਸ ਝਿਲਮਿਲਾਹਟ ਅਤੇ ਗਰਜ ਵਿਚ ਇਕ ਵਿਚਾਰਗੀ ਹੈ। ਆਪਣੇ ਆਪ ਨੂੰ ਆਪਣੇ ਆਪ ਤੋਂ ਹੀ ਬਚਾ ਕੇ ਰੱਖਣ ਦੀ ਵਿਚਾਰਗੀ। ਕਦੇ ਕਦੇ ਜੀ ਕਰਦਾ ਹੈ ਉਹ ਸਭ ਕੁਝ ਉਗੱਲ ਦਿਤਾ ਜਾਵੇ ਜੋ ਕੁਝ ਮੈਨੂੰ ਪਰੇਸ਼ਾਨ ਕਰ ਰਿਹਾ ਹੈ। ਉਹ ਸਭ ਕੁਝ ਚੁਰਾਹੇ ਵਿਚ ਰੱਖ ਦਿਤਾ ਜਾਵੇ, ਜੋ ਮੇਰੇ ਅੰਦਰ ਹੀ ਅੰਦਰ ਕੁੜ ਰਿਹਾ ਹੈ। ਪਰ ਇਹ ਸਭ ਕੁਝ ਸੰਭਵ ਨਹੀਂ ਹੈ। ਨਾ ਕਲਮ ਵਿਚ ਏਨੀ ਹਿੰਮਤ ਹੈ ਅਤੇ ਨਾ ਹੀ ਆਪਣੇ ਆਪ ਵਿਚ ਏਨੀ ਸ਼ਿੱਦਤ। 'ਹਊ ਪਰੇ' ਕਰ ਦੇਣ ਦੀ ਮਜਬੂਰੀ ਦਿਨੋਂ ਦਿਨ ਕਮਜ਼ੋਰੀ ਬਣਦੀ ਜਾ ਰਹੀ ਹੈ ਪਰ ਏਹੀ ਕਮਜ਼ੋਰੀ ਕਦੇ ਕਦੇ ਬੇਬਾਕ ਹੋ ਕੇ ਡਰਾਉਣੇ ਸ਼ਬਦਾਂ ਵਿਚ ਬਦਲ ਜਾਂਦੀ ਹੈ। ਜਿਸ ਤੋਂ ਆਪਣੇ ਆਪ ਨੂੰ ਹੀ ਭੈ ਆਉਣ ਲਗ ਪੈਂਦਾ ਹੈ। ਪਰ ਇਸ ਭੈ ਦੀ ਪਰਿਭਾਸ਼ਾ ਕੀ ਹੈ ? ਜੇ ਕੋਈ ਪਰਿਭਾਸ਼ਾ ਹੈ ਤਾਂ ਉਸਦੀ ਸੀਮਾ ਕੀ ਹੈ ? ਜੇ ਕੋਈ ਸੀਮਾ ਹੈ ਤਾਂ ਉਸਦੀ ਫ਼ਿਤਰਤ ਕੀ ਹੈ ? ਇਹ ਪਰਿਭਾਸ਼ਾ, ਸੀਮਾ ਅਤੇ ਫ਼ਿਤਰਤ ਆਪਣੇ ਆਪ ਵਿਚ ਕੀ ਹਨ ? ਇਹਨਾਂ ਸਭਨਾਂ ਦੀ ਔਕਾਤ ਕੀ ਹੈ ? ਕੀ ਮੈਨੂੰ ਉਹ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਜਿਨ੍ਹਾਂ ਦਾ ਦੋਸ਼ੀ ਮੈਂ ਖੁਦ ਵੀ ਹਾਂ ? ਸਵੈ ਨੂੰ ਦੋਸ਼ੀ ਕਰਾਰ ਦੇਣ ਦਾ ਮਤਲਬ ਵੀ ਕਿਸੇ ਹੋਰ ਨੂੰ ਦੋਸ਼ੀ ਗਰਦਾਨਣਾ ਹੈ ? ਇਸ ਅਜੀਬ ਤਰ੍ਹਾਂ ਦੀ ਕਸ਼ਮਕਸ਼ ਵਿਚ ਘਿਰਿਆ ਹੋਇਆ, ਮੈਂ, ਕਦੇ 'ਸਾਹਿਤਕਾਰੀ' ਅਤੇ 'ਰੋਟੀ ਰੋਜ਼ੀ' ਦੇ ਸ਼ਬਦਾਂ ਵਿਚਕਾਰ ਰੀਂਘਦੀ ਮਾਨਸਿਕਤਾ ਦੇ ਨਕਸ਼ਾਂ ਨੂੰ ਨਿਹਾਰਦਾ ਹਾਂ ਤੇ ਕਦੇ 'ਰੋਟੀ ਰੋਜ਼ੀ' ਅਤੇ 'ਸਾਹਿਤਕਾਰੀ' ਦੇ ਸ਼ਬਦਾਂ ਉਤੇ ਉਸਰੇ ਹੋਏ ਅਡੰਬਰਾਂ ਨੂੰ। ਇਹ ਆਡੰਬਰ ਜਦੋਂ ਮਾਨਸਿਕ ਫਤੂਰ ਬਣ ਕੇ ਗਰਜਦੇ ਹਨ, ਤਾਂ ਸਵੈ ਨੂੰ ਅੰਨ੍ਹਿਆਂ ਕਰ ਦਿੰਦੇ ਹਨ। ਨਾ ਕੁਝ ਆਰ ਦਿੱਸਦਾ ਹੈ ਨਾ ਪਾਰ। ਦਿਸਦੇ ਹਨ ਤਾਂ ਸਿਰਫ਼ ਇਹ ਆਡੰਬਰ ਹੀ। ਜਿਨ੍ਹਾਂ ਦਾ ਨਾ ਕੋਈ ਆਦਿ ਹੈ ਨਾ ਅੰਤ। ਆਪਣੀਆਂ ਹੀ ਅੱਖਾਂ ਉੱਤੇ ਬੰਨ੍ਹੀਆਂ ਹੋਈਆਂ ਇਹ ਪੱਟੀਆਂ ਕਦੇ ਸਾਨੂੰ ਸਵੈ ਦੇ ਦਰਸ਼ਨ ਕਰਵਾ ਸਕਣਗੀਆਂ ? ਇਹ ਹੈ, ਉਹ ਚਿੰਤਾ, ਜਿਹੜੀ ਮੈਨੂੰ ਅੰਦਰੋ ਅੰਦਰ ਖਾਈ ਜਾ ਰਹੀ ਹੈ। ਇਹ ਚਿੰਤਾ ਬੇਬਾਕ ਹੋ ਕੇ ਗੂੰਜਦੀ ਹੈ ਤਾਂ ਕੁਰਸੀਆਂ ਦੀ ਕਰਾਮਾਤ ਆਪਣੀ ਘੁਮੇਰ ਪਾਉਣੀ ਸ਼ੁਰੂ ਕਰਦੀ ਹੈ। ਇਸ ਘੁਮੇਰ ਵਿਚ ਘੁੰਮਦੀ ਮੇਰੀ ਆਪਣੀ ਨਿੱਕੀ ਜਿਹੀ ਕੁਰਸੀ ਹਸਣਾ ਸ਼ੁਰੂ ਕਰ ਰਹੀ ਹੈ। ਨਿੱਕੀ ਜਿਹੀ ਕੁਰਸੀ ਦਾ ਨਿੱਕਾ ਜਿਹਾ ਹਾਸਾ ਬਹੁਤ ਡਰਾਉਣਾ ਹੈ ਬਹੁਤ ਹੀ ਡਰਾਉਣਾ। ਡਰ ਅਤੇ ਹਾਸੇ ਦਾ ਆਪੋ ਵਿਚ ਰਿਸ਼ਤਾ ਕੀ ਹੈ ? ਇਸਦਾ ਪਤਾ ਨਾ ਡਰ ਨੂੰ ਹੈ ਅਤੇ ਨਾ ਹੀ ਹਾਸੇ ਨੂੰ। ਡਰ ਨੂੰ ਤਾਂ ਸਿਰਫ਼ ਏਨਾ ਪਤਾ ਹੈ ਕਿ ਹਾਸਾ ਕਿਸਨੂੰ ਕੁਝ ਕਹਿ ਰਿਹਾ ਹੈ ਪਰ ਹਾਸੇ ਨੂੰ ਸਿਰਫ਼ ਏਨਾ ਹੀ ਪਤਾ ਹੈ ਕਿ ਜੋ ਕੁਝ ਉਹ ਡਰ ਨੂੰ ਕਹਿ ਰਿਹਾ ਹੈ ਓਹੀ ਕੁਝ ਉਹ ਆਪਣੇ ਆਪ ਨੂੰ ਵੀ ਕਹਿ ਰਿਹਾ ਹੈ...ਪਰ ਸਵੈ ਨੂੰ ਦੋਸ਼ੀ ਕਰਾਰ ਦੇਣ ਦਾ ਮਤਲਬ ਵੀ ਕਿਸੇ ਹੋਰ ਨੂੰ ਦੋਸ਼ੀ ਗਰਦਾਨਣਾ ਹੈ ? ਇਸ ਕਰਕੇ ਇਹ ਨਿਰਧਾਰਤ ਕਰਨਾ ਬਹੁਤ ਮੁਸ਼ਕਿਲ ਹੋ ਰਿਹਾ ਹੈ ਕਿ ਬੇਬਾਕੀ ਦੀ ਸੀਮਾਂ ਕਿਥੋਂ ਤੱਕ ਹੈ ? ਦੋਸਤੀਆਂ ਦਾ ਦਰਦ ਬਣ ਬਣ ਉੱਠਣਾ ਅਤੇ ਦੁਸ਼ਮਣੀਆਂ ਦਾ ਦਾਰੂ ਬਣ ਬਣ ਮਿਲਣਾ ਤਾਂ ਸਾਡੇ ਸਮਾਜ ਦਾ ਦਸਤੂਰ ਹੀ ਰਿਹਾ ਹੈ ਪਰ ਫੇਰ ਵੀ 'ਦੁੱਧ ਧੋਤੇ' ਹੋਣ ਦਾ ਫ਼ੈਸਲਾ ਨਿਰਪੱਖਤਾ ਨਾਲ ਕਰਨ ਦੀ ਹਿੰਮਤ ਕਿਥੋਂ ਲੈ ਕੇ ਆਈਏ ? ਕਿਥੋਂ ਲੈ ਕੇ ਆਈਏ ਉਹ ਅੱਖਾਂ, ਜਿਨ੍ਹਾਂ ਥਾਣੀਂ ਆਪਣੀ ਰੂਹ ਦੇ ਦਰਸ਼ਨ ਹੋ ਸਕਣ। ਕਿਥੋਂ ਲੈ ਕੇ ਆਈਏ ਉਹ ਜੁਅਰਤ, ਜਿਹੜੀ ਸਵੈ ਨੂੰ ਦਵੈ ਵਾਂਗ ਵੇਖੇ ? ਅਤੇ ਕਿਥੋਂ ਲੈ ਕੇ ਆਈਏ ਉਹ ਦ੍ਰਿਸ਼ਟੀ ਜਿਹੜੀ ਦਵੈ ਵਿਚੋਂ ਸਵੈ ਨੂੰ ਵੇਖ ਸਕੇ ? ਕੀ ਕਦੇ ਅਜੇਹਾ ਹੋ ਸਕੇਗਾ ?

੨੦/੭੫ ਗਾਰਡਨ ਕਲੋਨੀ
ਜਲੰਧਰ

---

ਮਨੁੱਖ ਨੇ ਸਮੁੰਦਰ ਭਰ ਲਏ, ਪਰਬਤ ਪਾਰ ਕੀਤੇ, ਪਾਤਾਲ ਨੂੰ ਸੰਨ੍ਹ ਲਾ ਕੇ ਹੀਰੇ ਮਾਣਕ ਚੁਰਾ ਲਏ, ਪਰ ਇਕ ਪ੍ਰਾਣੀ ਦੇ ਹਿਰਦੇ ਦੀ ਗੱਲ ਨੂੰ ਪੂਰਨਤਾ ਨਾਲ ਦੂਜੇ ਪ੍ਰਾਣੀ ਨੂੰ ਸੌਂਪਣ ਦਾ ਕੰਮ ਉਸ ਤੋਂ ਕਿਸੇ ਤਰ੍ਹਾਂ ਵੀ ਨਹੀਂ ਹੋ ਸਕਿਆ।

—ਟੈਗੋਰ

# ਗ਼ਜ਼ਲ ਤੇ ਮੁਰਸ਼ਦ ਬੁਟਰਵੀ

—ਪ੍ਰਿੰਸੀਪਲ ਸੁਜਾਨ ਸਿੰਘ

ਮੁਰਸ਼ਦ ਬੁਟਰਵੀ ਨੂੰ ਮੈਂ ਮੁਰਸ਼ਦ ਬੁਟਰਵੀ ਕਰਕੇ ਹੀ ਜਾਣਦਾ ਹਾਂ। ਮੁਰਸ਼ਦ ਉਸ ਦੀ ਕਵਿਤਾ ਦੀ ਮੋਹਰ ਹੈ, ਉਸ ਦਾ ਉਪਨਾਮ ਜਾਂ ਤਖ਼ਲਸ ਹੈ ਅਤੇ ਉਹ ਪਿੰਡ ਬੁੱਟਰ ਜ਼ਿਲਾ ਅੰਮ੍ਰਿਤਸਰ ਦਾ ਵਸਨੀਕ ਹੈ। ਮੈਂ ਉਸ ਦਾ ਅਸਲੀ ਨਾਂ ਕਦੇ ਨਹੀਂ ਪੁੱਛਿਆ। ਉਸ ਦੀ ਤੇ ਉਸ ਦੀ ਕਵਿਤਾ ਦੀ ਪਛਾਣ ਉਸ ਦਾ ਉਪ ਨਾਮ ਮੁਰਸ਼ਦ ਹੀ ਹੈ।

ਮੁਰਸ਼ਦ ਦੇ ਤਿੰਨ ਕਾਵਿ-ਸੰਗ੍ਰਹਿ ਛਪ ਚੁੱਕੇ ਹਨ—ਕੱਚੇ ਅਥਰੂ, ਖੱਬੀ ਬੁੱਕਲ ਤੇ ਦਾਈਆ। ਇਨ੍ਹਾਂ ਸਾਰੀਆਂ ਪੁਸਤਕਾਂ ਵਿਚ ਕਾਵਿ ਦਾ ਜਿਹੜਾ ਰੂਪ ਉਸਨੇ ਆਪਣੇ ਪ੍ਰਗਟਾ ਲਈ ਚੁਣਿਆ ਹੈ ਉਹ ਹੈ ਗ਼ਜ਼ਲ। ਗ਼ਜ਼ਲ ਅਰਬੀ, ਫਾਰਸੀ ਤੇ ਉਰਦੂ ਵਿਚੋਂ ਸਫਰ ਕਰਦੀ ਪੰਜਾਬੀ ਵਿਚ ਆਈ ਹੈ। ਕੁਝ ਖੋਜੀ ਪੰਜਾਬੀ ਗ਼ਜ਼ਲ ਦਾ ਮੋਢੀ ਮੀਆਂ ਮੁਹੰਮਦ ਬਖ਼ਸ਼ ਤੇ ਕੁਝ ਮਿਲਖੀ ਰਾਮ ਲਾਹੌਰੀ ਨੂੰ ਮੰਨਦੇ ਹਨ। ਇਸ ਤਰ੍ਹਾਂ ਪੰਜਾਬੀ ਗ਼ਜ਼ਲ ਦਾ ਅਰੰਭ ਉਨੀਵੀਂ ਸਦੀ ਦੇ ਅੱਧ ਦੇ ਲਾਗੇ ਛਾਗੇ ਹੋਇਆ ਕਿਹਾ ਜਾ ਸਕਦਾ ਹੈ। ਮੋਢੀ ਉਸ ਨੂੰ ਕਿਹਾ ਜਾ ਸਕਦਾ ਹੈ ਜਿਸ ਨੇ ਕਿਸੇ ਸਾਹਿਤਕ ਰੂਪ ਦਾ ਅਰੰਭ ਹੀ ਨਾ ਕੀਤਾ ਹੋਵੇ, ਸਗੋਂ ਉਸ ਰੂਪ ਦੀ ਗੁਣਾਤਮਕ ਰੂਪ ਵਿਚ ਰਚਨਾ ਵੀ ਚੋਖੀ ਕੀਤੀ ਹੋਵੇ। ਇਹੋ ਜਹੀ ਸ਼ਖ਼ਸੀਅਤ ਮੀਆਂ ਮੌਲਾ ਬਖ਼ਸ਼ ਕੁਸ਼ਤਾ, ਅੰਮ੍ਰਿਤਸਰ ਦੀ ਹੈ ਜਿਸ ਦੀਆਂ ਗ਼ਜ਼ਲਾਂ ਦਾ ਦੀਵਾਨ ੧੯੦੩ ਵਿਚ ਪ੍ਰਕਾਸ਼ਿਤ ਹੋਇਆ। ਲਾਲਾ ਧਨੀ ਰਾਮ ਚਾਤ੍ਰਿਕ ਨੇ ਚੰਦਨਵਾੜੀ ਨਾਮੀਂ ਕਾਵਿ-ਸੰਗ੍ਰਹਿ ਵਿਚ ਚਾਰ-ਪੰਜ ਸੋਹਣੀਆਂ ਗ਼ਜ਼ਲਾਂ ਵੀ ਦਿੱਤੀਆਂ ਸਨ। ਉਨ੍ਹਾਂ ਤੋਂ ਮਗਰੋਂ ਮੋਹਨ ਸਿੰਘ, ਈਸ਼ਵਰ ਚਿੱਤਰਕਾਰ, ਬਾਵਾ ਬਲਵੰਤ, ਕਰਤਾਰ ਸਿੰਘ ਬਲੱਗਣ ਆਦਿ ਆਪਣੀ ਹੋਰ ਕਵਿਤਾ ਨਾਲ ਗ਼ਜ਼ਲਾਂ ਵੀ ਲਿਖਦੇ ਰਹੇ। ਪਰ ਗ਼ਜ਼ਲ ਦਾ ਜ਼ੋਰ ੧੯੬੦ ਤੋਂ ੧੯੭੦ ਤਕ ਦੇ ਸਮੇਂ ਵਿਚ ਵਧਿਆ। ਇਸਨੂੰ ਵਧੇਰੇ ਪ੍ਰਚਲਿਤ ਕਰਨ ਦਾ ਸਿਹਰਾ ਸਾਧੂ ਸਿੰਘ ਹਮਦਰਦ ਦੇ ਸਿਰ ਆਉਂਦਾ ਹੈ। ਇਸ ਸਮੇਂ ਵਿਚ ਬਹੁਤ ਸਾਰੇ ਗ਼ਜ਼ਲਕਾਰ ਆਪਣੇ ਗ਼ਜ਼ਲ-ਸੰਗ੍ਰਹਿ ਛਪਵਾ ਕੇ ਸਥਾਪਤ ਹੋਏ। ਇਸ ਸਮੇਂ ਦੇ ਗ਼ਜ਼ਲਕਾਰਾਂ ਤਖ਼ਤ ਸਿੰਘ, ਠਾਕੁਰ ਭਾਰਤੀ, ਜਗਤਾਰ, ਦੇਵਿੰਦਰ ਜੋਸ਼, ਸ.ਸ. ਮੀਸ਼ਾ, ਦੀਪਕ ਜੈਤੋਈ, ਮੁਰਸ਼ਦ ਬੁਟਰਵੀ, ਡਾ: ਗੁਰਚਰਨ ਸਿੰਘ ਤੇ ਡਾ: ਨਰੇਸ਼ ਦੇ ਨਾਂ ਬੜੇ ਪ੍ਰਸਿੱਧ ਹਨ। ਹੁਣ ਦੇ ਦੌਰ ਵਿਚ ਹਰਭਜਨ ਸਿੰਘ ਹੁੰਦਲ, ਸੁਰਜੀਤ ਪਾਤਰ, ਰਣਧੀਰ ਸਿੰਘ ਚੰਦ, ਕੰਵਰ ਚੌਹਾਨ, ਗੁਰਦੇਵ ਨਿਰਧਨ ਆਦਿ ਦੇ ਨਾਂ ਪ੍ਰਸਿੱਧੀ ਪਾ ਚੁੱਕੇ ਹਨ। ਕਈ ਕਵੀ ਤੇ ਅਲੋਚਕ ਪੰਜਾਬੀ ਵਿਚ ਗ਼ਜ਼ਲ ਦੀ ਅਹਿਮੀਅਤ ਨੂੰ ਘਟਾ ਕੇ ਦੇਖਦੇ ਹਨ ਪਰ ਗ਼ਜ਼ਲ ਨੇ ਪੰਜਾਬੀ ਦੇ ਕਾਵਿ ਰੂਪਾਂ ਵਿਚ ਆਪਣਾ ਸਥਾਈ ਸਥਾਨ ਬਣਾ ਲਿਆ ਹੈ। ਮੁਰਸ਼ਦ ਬੁਟਰਵੀ ਦਾ ਸਥਾਨ ਪੰਜਾਬੀ ਦੇ ਗ਼ਜ਼ਲ-ਗੋਆਂ ਵਿਚ ਕਿਥੇ ਹੈ? ਮੁਰਸ਼ਦ ਨੂੰ ਦੂਜੇ ਤੇ ਤੀਜੇ ਦੋਹਾਂ ਦੌਰਾਂ ਵਿਚ ਰੱਖਿਆ ਜਾ ਸਕਦਾ ਹੈ। ਮੁਰਸ਼ਦ ਉਨ੍ਹਾਂ ਗ਼ਜ਼ਲਗੋਆਂ ਵਿਚੋਂ ਹੈ ਜਿਨ੍ਹਾਂ ਤਖ਼ਤ ਸਿੰਘ ਵਾਂਗ ਪਹਿਲੋਂ ਗ਼ਜ਼ਲ ਉਰਦੂ ਵਿਚ ਲਿਖੀ। ਗ਼ਜ਼ਲ ਕਈ ਵਜ਼ਨਾਂ ਜਾਂ ਬਹਿਰਾਂ ਵਿਚ ਲਿਖੀ ਜਾਂਦੀ ਹੈ। ਇਹ ਬਹਿਰ ਅਰਬੀ-ਫਾਰਸੀ ਅਰੂਜ਼ ਦੇ ਨਿਯਮਾਂ ਤੇ ਅਧਾਰ ਰੱਖਦੇ ਹਨ। ਇਹ ਪੰਜਾਬੀ ਪਿੰਗਲ ਦੇ ਵਰਨਿਕ ਜਾਂ ਮਾਤ੍ਰਿਕ ਛੰਦਾਂ ਤੋਂ ਵੱਖਰੀ ਚਾਲ ਦੇ ਹੁੰਦੇ ਹਨ। ਕੁਝ ਕੁਝ ਗਣ ਛੰਦਾਂ ਨਾਲ ਮਿਲਦੇ ਹਨ ਤੇ ਗਣ ਛੰਦ ਪੰਜਾਬੀ ਵਿਚ ਪ੍ਰਚਲਿਤ ਨਹੀਂ। ਇਸ ਲਈ ਆਮ ਪੰਜਾਬੀ ਕਵੀ ਲਈ ਗ਼ਜ਼ਲ ਲਿਖਣੀ ਸੌਖੀ ਨਹੀਂ। ਪਰ ਉਨ੍ਹਾਂ ਕਵੀਆਂ ਲਈ ਤਾਂ ਹੋਰ ਵੀ ਔਖੀ ਹੈ ਜਿਨ੍ਹਾਂ ਪੰਜਾਬੀ ਪਿੰਗਲ ਦੇ ਵਰਨਿਕ ਤੇ ਮਾਤ੍ਰਿਕ ਛੰਦਾਂ ਦੀ ਮਸ਼ਕ ਵੀ ਨਹੀਂ ਕੀਤੀ ਤੇ ਸਿੱਧੀ ਵਾਰਤਿਕ-ਕਵਿਤਾ ਜਾਂ ਗੱਦ-ਕਾਵਿ ਲਿਖਣ ਲੱਗ ਪਏ ਹਨ। ਉਰਦੂ ਦੇ ਗ਼ਜ਼ਲਗੋਆਂ ਵਿਚ ਅਰੂਜ਼ ਦੇ ਨੇਮਾਂ ਦੀ ਪਾਲਣਾ ਅਤਿ ਜ਼ਰੂਰੀ ਹੁੰਦੀ ਹੈ। ਗ਼ਜ਼ਲ ਦੇ ਬਹਿਰ ਦੇ ਇਕ ਅੱਧ ਰੁਕਨ ਵਿਚੋਂ ਰਤਾ ਜਿੰਨੀ ਅਵਾਜ਼ ਵਧਣ ਜਾਂ ਡਿਗਣ ਨਾਲ ਬਹਿਰ ਵਿਚ ਨੁਕਸ ਪੈ ਜਾਂਦਾ ਹੈ ਤੇ ਉਸਤਾਦ ਸ਼ਾਇਰ ਨੁਕਸ ਨੂੰ ਬਿਲਕੁਲ ਬਰਦਾਸ਼ਤ ਨਹੀਂ ਕਰਦੇ।

ਮੁਰਸ਼ਦ ਨੂੰ ਅਰੂਜ਼ ਦਾ ਚੰਗਾ ਗਿਆਨ ਹੈ ਤੇ ਤਨਕੀਦ ਕਰਨ ਤੇ ਉਸ ਦੀਆਂ ਗ਼ਜ਼ਲਾਂ ਦੇ ਬਹਿਰਾਂ ਵਿਚ ਕਿਤੇ ਘੱਟ ਹੀ ਨੁਕਸ ਨਿਕਲਦਾ ਹੈ। ਉਹ ਵੀ ਪੰਜਾਬੀ ਤੇ ਉਰਦੂ ਦੇ ਸ਼ਬਦ-ਜੋੜਾਂ ਵਿਚ ਫਰਕ ਹੋਣ ਕਰਕੇ। ਮੁਰਸ਼ਦ ਦੇ ਨਵੇਂ 'ਦਾਈਆ' ਨਾਮੀ ਗ਼ਜ਼ਲ ਸੰਗ੍ਰਹਿ ਵਿਚ ਦੋ ਸੋ ਪੰਦਰਾਂ ਗ਼ਜ਼ਲਾਂ ਹਨ ਅਤੇ ਇਹ ਇਕ ਵੱਡੀ ਸੰਖਿਆ ਹੈ।

ਗ਼ਜ਼ਲ ਦੀ ਸੰਖੇਪ ਜਹੀ ਪਰਿਭਾਸ਼ਾ ਇਹ ਦਿੱਤੀ ਗਈ ਹੈ, ਇਸਤ੍ਰੀਆਂ ਨਾਲ ਗੱਲਾਂ ਕਰਨਾ ਅਤੇ ਖਾਸ ਅਰਥਾਂ ਵਿਚ ਉਹ ਸ਼ਿਅਰ ਜਿਨ੍ਹਾਂ ਵਿਚ ਹੁਸਨ ਤੇ ਇਸ਼ਕ, ਮਿਲਾਪ ਤੇ

ਵਿਛੋੜੇ, ਸ਼ੋਕ ਤੇ ਚਾਹਤ, ਪਾਗਲਪਨ ਤੇ ਨਿਰਾਸਤਾ ਆਦਿ ਦੀਆਂ ਗੱਲਾਂ, ਜਿਹੜੀਆਂ ਇਸ਼ਕ ਨਾਲ ਸੰਬੰਧਿਤ, ਲਿਖੀਆਂ ਜਾਣ। ਗ਼ਜ਼ਲ ਦੇ ਸ਼ਿਅਰ ਪੰਜ ਤੋਂ ਘਟ ਤੇ ਸਤਾਰਾਂ ਤੋਂ ਵਧ ਨਹੀਂ ਹੁੰਦੇ। ਸ਼ਿਅਰ ਤਾਕ ਗਿਣਤੀ ਵਿਚ ਹੁੰਦੇ ਹਨ। ਗ਼ਜ਼ਲ ਦੇ ਪਹਿਲੇ ਸ਼ਿਅਰ ਨੂੰ, ਜਿਸ ਦੀਆਂ ਦੋਹਾਂ ਤੁਕਾਂ ਦਾ ਤੁਕਾਂਤ ਮਿਲਦਾ ਹੈ, ਮਤਲਾ ਕਹਿੰਦੇ ਹਨ ਤੇ ਆਖਰੀ ਸ਼ਿਅਰ ਨੂੰ ਮਕਤਾ। ਸਭ ਤੋਂ ਵਧੀਆ ਸ਼ੇਅਰ ਨੂੰ ਸ਼ਾਹ ਬੈਂਤ ਕਿਹਾ ਜਾਂਦਾ ਹੈ।

ਗ਼ਜ਼ਲ ਦਾ ਜਿਹੜਾ ਵਿਸ਼ਾ ਉਪਰ ਦਸਿਆ ਗਿਆ ਹੈ ਇਸ ਦੇ ਗ਼ਜ਼ਲ ਵਿਚ ਹੋਣ ਨੂੰ ਰੰਗੇ ਤਗ਼ਜ਼ੁਲ ਕਿਹਾ ਜਾਂਦਾ ਹੈ। ਰੰਗੇ ਤਗ਼ਜ਼ੁਲ ਨੂੰ ਗਜ਼ਲ ਵਿਚ ਕਾਇਮ ਰੱਖਣਾ ਜ਼ਰੂਰੀ ਸਮਝਿਆ ਜਾਂਦਾ ਹੈ। ਪਰ ਸਮਿਆਂ ਤੇ ਸਥਿਤੀਆਂ ਦੀ ਬਦਲੀ ਨੇ ਗ਼ਜ਼ਲ ਵਿਚ ਬਦਲੀਆਂ ਲਿਆਂਦੀਆਂ ਹਨ। ਪਹਿਲੋਂ ਈਰਾਨ ਦੇ ਸੂਫੀਆਂ ਨੇ ਇਸ ਵਿਚ ਤਸਵੁਫ ਨੂੰ ਦਾਖਲ ਕੀਤਾ ਪਰ ਚਿੰਨ੍ਹ, ਸੰਕੇਤ ਤੇ ਪ੍ਰਤੀਕ ਤਗ਼ਜ਼ਲ ਵਾਲੇ ਹੀ ਵਰਤੇ। ਉਰਦੂ ਦੇ ਗਜ਼ਲਗੋਆਂ ਨੇ ਜਿਵੇਂ ਗਾਲਿਬ ਤੇ ਇਕਬਾਲ ਨੇ ਇਸ ਵਿਚ ਫਲਸਫੇ ਦਾ ਦਖਲ ਲਿਆਂਦਾ ਪਰ ਤਗ਼ਜ਼ਲ ਨੂੰ ਨਹੀਂ ਗਵਾਇਆ। ਫੈਜ਼ ਵਰਗੇ ਸ਼ਾਇਰਾਂ ਨੇ ਰਾਜਨੀਤੀ, ਰਾਜਨੀਤਕ ਘੋਲਾਂ ਤੇ ਇਨਕਲਾਬੀ ਵਿਚਾਰਾਂ ਨੂੰ ਵੀ ਇਸ ਵਿਚ ਲਿਆਂਦਾ। ਕਿਹਾ ਜਾਂਦਾ ਹੈ ਕਿ ਗ਼ਜ਼ਲ ਦਾ ਹਰ ਇਕ ਸ਼ਿਅਰ ਆਪਣੇ ਆਪ ਵਿਚ ਸੁਤੰਤਰ ਤੇ ਸੰਪੂਰਨ ਹੁੰਦਾ ਹੈ। ਇਕ ਸ਼ਿਅਰ ਦੂਸਰੇ ਦੇ ਉਲਟ ਖਿਆਲ ਵਾਲਾ ਵੀ ਹੋ ਸਕਦਾ ਹੈ। ਪਰ ਮੁਸਲਸਲ ਗ਼ਜ਼ਲਾਂ ਵੀ ਲਿਖੀਆਂ ਗਈਆਂ ਹਨ ਜਿਨ੍ਹਾਂ ਦੇ ਸ਼ਿਅਰਾਂ ਵਿਚ ਵਿਚਾਰ ਦੀ ਲੜੀ ਚਲਦੀ ਹੈ। ਅੱਜ ਕਲ੍ਹ ਗ਼ਜ਼ਲ ਦੀ ਰੰਗੀਨੀ ਜਾਂ ਰੰਗੇ ਤਗਜ਼ਲ ਨੂੰ ਕਾਇਮ ਰੱਖਦਿਆਂ ਹਰ ਇਕ ਗੱਲ ਕਹੀ ਜਾ ਸਕਦੀ ਹੈ। ਇਹ ਸਾਰੇ ਪੜਾ ਤੇ ਰੰਗ ਮੁਰਸ਼ਦ ਦੀਆਂ ਗ਼ਜ਼ਲਾਂ ਵਿਚ ਦੇਖੇ ਜਾ ਸਕਦੇ ਹਨ।

'ਦਾਈਆ' ਦੀਆਂ ਸਾਰੀਆਂ ਦੋ ਸੋ ਪੰਦਰਾਂ ਦੀਆਂ ਦੋ ਸੋ ਪੰਦਰਾਂ ਗ਼ਜ਼ਲਾਂ ਦੇ ਨੌਂ ਨੌਂ ਸ਼ਿਅਰ ਹਨ। ਬਹਿਰ ਛੋਟੇ ਵੀ ਹਨ ਤੇ ਲੰਮੇ ਵੀ। ਅਰੂਜ਼ ਤੇ ਅਬੂਰ ਹੋਣ ਕਰਕੇ ਸਾਰੇ ਠੀਕ ਨਿਭੇ ਹਨ। ਕਿਤੇ ਕਿਤੇ, ਜਿਥੇ ਕਿਤੇ ਸ਼ਬਦ-ਜੋੜਾਂ ਦੀ ਗਲਤੀ ਹੋਈ, ਭਾਵੇਂ ਸ਼ਾਇਰ ਵਲੋਂ ਤੇ ਭਾਵੇਂ ਪਰੂਫ ਰੀਡਰ ਵਲੋਂ ਸਕਤੇ ਦਾ ਝਾਉਲਾ ਪੈਂਦਾ ਹੈ।

ਗਜ਼ਲ ਵਿਚ, ਇਸ ਦੀ ਪਿਛੋਕੜ ਕਾਰਨ, ਉਰਦੂ ਫਾਰਸੀ ਦੇ ਸ਼ਬਦਾਂ ਦਾ ਆ ਜਾਣਾ ਕੋਈ ਵੱਡੀ ਗੱਲ ਨਹੀਂ ਹੁੰਦੀ; ਪਰ ਮੁਰਸ਼ਦ ਨੇ ਗ਼ਜ਼ਲ ਵਿਚ ਪੰਜਾਬੀਅਤ ਨੂੰ ਦਾਖਲ ਕੀਤਾ ਹੈ। ਠੇਠ ਪੰਜਾਬੀ ਦੇ ਸ਼ਬਦਾਂ ਨੂੰ ਸ਼ਿਅਰਾਂ ਵਿਚ ਬੜੀ ਕਲਾਕਾਰੀ ਨਾਲ ਬੰਨ੍ਹਿਆ ਹੈ। ਗ਼ਜ਼ਲ ਦੀ ਕਲਮ ਪੰਜਾਬ ਦੀ ਧਰਤੀ ਵਿਚ ਲੱਗੀ ਹੈ ਤੇ ਉਸ ਦੀ ਮਿੱਟੀ, ਜਲ ਤੇ ਵਾਯੂ ਦਾ ਉਸ ਤੇ ਅਸਰ ਹੋਇਆ ਹੈ ਅਤੇ ਮੁਰਸ਼ਦ ਦੀਆਂ ਗਜ਼ਲਾਂ ਵਿਚ ਕੁਝ ਵਧੇਰੇ। ਇਸ਼ਕ-ਮੁਸ਼ਕ ਦੀ ਗੱਲ ਤਾਂ ਗਜ਼ਲ ਵਿਚ ਹੁੰਦੀ ਹੈ, ਪਰ ਮੁਰਸ਼ਦ ਨੇ ਆਪਣੀਆਂ ਗ਼ਜ਼ਲਾਂ ਵਿਚ ਸਮਾਜ, ਆਰਥਕਤਾ, ਭ੍ਰਿਸ਼ਟਾਚਾਰ, ਅਤਿਆਚਾਰ, ਰਾਜਨੀਤੀ ਤੇ ਇਨਕਲਾਬ ਦੀਆਂ ਗੱਲਾਂ ਵੀ ਖੂਬ ਕੀਤੀਆਂ ਹਨ।

ਸੱਠਵਿਆਂ ਵਿਚ ਅੰਮ੍ਰਿਤਾ-ਮੋਹਣ ਸਿੰਘ ਦੀ ਕਾਵਿ-ਧਾਰਾ ਨੂੰ ਰੋਮਾਂਚਕ ਧਾਰਾ ਕਹਿ ਕੇ ਹਮਲਾ ਹੋਇਆ ਸੀ। ਪ੍ਰਯੋਗ ਵਿਚੋਂ ਲੰਘਦੀ ਹੋਈ ਕਵਿਤਾ ਨਵੀਂ ਕਵਿਤਾ ਤੋਂ ਅਕਵਿਤਾ ਤਕ ਪਹੁੰਚ ਗਈ ਸੀ। ਕਵਿਤਾ ਦੇ ਵਿਚ ਵਿਚਾਰਾਂ ਦੀ ਪ੍ਰਧਾਨਤਾ ਹੋਣ ਕਰਕੇ ਰਹਿੰਦੀ ਖੂੰਹਦੀ ਲੈ ਵੀ ਇਸ ਵਿਚੋਂ ਜਾਂਦੀ ਰਹੀ ਸੀ। ਮਨੁੱਖ ਦੇ ਸਵਾਸਾਂ ਦਾ ਚੱਲਣਾ ਤੇ ਦਿਲ ਦਾ ਧੜਕਣਾ ਉਸ ਨੂੰ ਲੈ ਤੇ ਬਾਕਾਇਦਾ ਲੈ ਦਾ ਰਸੀਆ ਸਾਬਤ ਕਰਦਾ ਹੈ। ਕਵਿਤਾ ਨਿਰੋਲ ਵਾਰਤਕ ਹੁੰਦੀ ਜਾ ਰਹੀ ਸੀ ਇਸ ਦਾ ਵਿਸ਼ਾ ਵੀ ਉਦਾਸੀ, ਇੱਕਲਤਾ, ਪਾਟੀ ਹੋਈ ਮੈਂ ਤੇ ਨਿੱਜੀ ਅੰਤਰ ਦੀ ਫੋਲਾਫਾਲੀ ਹੀ ਰਹਿ ਗਿਆ ਸੀ। ਇਸ ਤੋਂ ਉਪਰਾਮਤਾ ਨੇ ਗਜ਼ਲ ਨੂੰ ਮੁੜ ਹਰਮਨ ਪਿਆਰਾ ਬਣਾਇਆ ਹੈ। ਇਸ ਪਾਸੇ ਵੱਲ ਮੁਰਸ਼ਦ ਦੀ ਰਚਨਾ ਦੀ ਸੇਵਾ ਦਾ ਮੁੱਲ ਬਹੁਤ ਵੱਡਾ ਹੈ।

ਮੁਰਸ਼ਦ ਯੂ. ਐਸ. ਏ. ਦੇ ਅਤਿ ਸੁੰਦਰ ਸੂਬੇ ਕੈਲੇਫੋਰਨੀਆਂ ਵਿਚ ਸਪਰਵਾਰ ਰਹਿੰਦਾ ਹੈ—ਨੋਂਹਾਂ ਤੇ ਪੁੱਤਰਾਂ ਸਮੇਤ। 'ਦਾਈਏ' ਦੀਆਂ ਸਾਰੀਆਂ ਗਜ਼ਲਾਂ ਉਸ ਨੇ ਉਥੇ ਹੀ ਰਚੀਆਂ ਹਨ। ਉਥੇ ਰਹਿੰਦਾ ਹੋਇਆ ਵੀ ਨਾ ਉਹ ਪੰਜਾਬ ਨੂੰ ਭੁਲ ਸਕਿਆ ਹੈ, ਨਾ ਪੰਜਾਬੀ ਗਜ਼ਲ ਨੂੰ ਤੇ ਨਾ ਹੀ ਮਾਤ ਭੂਮੀ ਨੂੰ। ਉਹ ਕੁਝ ਸਾਲ ਓਥੇ ਕੱਟ ਕੇ ਨਵੀਆਂ ਗਜ਼ਲਾਂ ਦਾ ਢੋਆ ਲੈ ਕੇ ਦੇਸ ਪਰਤਦਾ ਹੈ। ਉਨ੍ਹਾਂ ਨੂੰ ਆਪਣੇ ਖਰਚ ਤੇ ਛਪਵਾਉਂਦਾ ਤੇ ਪ੍ਰਕਾਸ਼ਿਤ ਕਰਦਾ ਹੈ। ਉਸ ਦੀ ਪੰਜਾਬੀ ਮਾਤਾ ਦੀ ਇਸ ਦੂਹਰੀ ਸੇਵਾ ਦੀ ਮੇਰੇ ਦਿਲ ਵਿਚ ਬੜੀ ਕਦਰ ਹੈ।

ਉਸ ਦੀਆਂ ਗਜ਼ਲਾਂ ਦੀ ਵਿਦਵਾਨਾਂ, ਅਲੋਚਕਾਂ, ਉਸਤਾਦਾਂ ਤੇ ਸਮਕਾਲੀ ਗਜ਼ਲਗੋਆਂ ਨੇ ਤਾਰੀਫ ਕੀਤੀ ਹੈ। ਸ਼ਾਲਾ ਉਸ ਦੀ ਕਲਮ ਵਿਚ ਦਿਨੋਂ ਦਿਨ ਜ਼ੋਰ ਵਧੇ।

+



# ਦੋ ਗ਼ਜ਼ਲਾਂ

—ਮੁਰਸ਼ਦ ਬੁੱਟਰਵੀ

'ਦਾਈਆ' ਵਿਚੋਂ

(੧)

ਸਭ ਤੋਂ ਸੁੱਚਾ ਸਭ ਤੋਂ ਪਿਆਰਾ ਤੇਰਾ ਨਾਮ
ਖ਼ੂਬ ਕਹੇ ਗੰਗਾ ਦੀ ਧਾਰਾ ਤੇਰਾ ਨਾਮ

ਪੱਕੀ ਓਸ਼ਧ ਹੈ ਇਹ ਸਾਰੇ ਰੋਗਾਂ ਦੀ
ਬੋਲ ਰਿਹੈ ਹਰ ਇਕ ਇਕਤਾਰਾ ਤੇਰਾ ਨਾਮ

ਇਸ ਮਤਲਬ ਦੀ ਮਾਰੀ ਹੋਈ ਦੁਨੀਆਂ ਵਿਚ
ਪਾਵਨ ਮੀਤ ਸੁਨੀਤ ਸਹਾਰਾ ਤੇਰਾ ਨਾਮ

ਜ਼ਿਹਨ 'ਚ ਰੰਗ ਬਰੰਗੇ ਲੱਖਾਂ ਫੁੱਲ ਖਿੜੇ
ਦੋ ਘੜੀਆਂ ਕਿਆ ਲੀਤਾ ਪਿਆਰਾ ਤੇਰਾ ਨਾਮ

ਰੋਗੀ ਸੋਗੀ ਭੋਗੀ ਅਕਸਰ ਲੈਂਦੇ ਨੇ
ਮਾਯੂਸੀ ਵਿਚ ਸੱਚੇ ਯਾਰਾ ਤੇਰਾ ਨਾਮ

ਹੁੰਦਾ ਹੈ ਪ੍ਰਤੀਤ ਤਿਰੇ ਦੀਵਾਨੇ ਨੂੰ
ਗਰਮ ਸਮੇਂ ਵਿਚ ਸੀਤਲ ਧਾਰਾ ਤੇਰਾ ਨਾਮ

ਤੂੰ ਚਾਹਵੇਂ ਤੇ ਗ਼ਮ ਦੀ ਭਿੱਜੀ ਰਾਤ ਸਮੇਂ
ਦੇਵੇ ਡਿੱਖਾ ਨੀਂਦ ਹੁਲਾਰਾ ਤੇਰਾ ਨਾਮ

ਏਸ ਅਲੌਕਿਕ ਮੈਖਾਨੇ ਦੇ ਮਸਤਾਂ ਨੂੰ
ਦਿੰਦਾ ਹੈ ਭਰਪੂਰ ਨਜ਼ਾਰਾ ਤੇਰਾ ਨਾਮ

ਵੇਲੇ ਵੇਲੇ ਕਰਦਾ ਹੈ ਮੰਜ਼ਿਲ ਦੇ ਵੱਲ
ਮੁਰਸ਼ਦ ਮਨਣ ਯੋਗ ਇਸ਼ਾਰਾ ਤੇਰਾ ਨਾਮ

(੨)

ਸੌ ਵਾਰ ਕਰੋਪੀ ਦੀ ਸੂਲੀ ਤੇ ਚੜ੍ਹਾ ਮੈਨੂੰ
ਪਰ ਜਿਗਰੀ ਯਾਰਾਂ ਦੀ ਰਹਿਮਤ ਤੋਂ ਬਚਾ ਮੈਨੂੰ

ਰੋ ਰੋ ਕੇ ਕਹਿੰਦੀ ਹੈ ਪੱਥਰ ਦੀ ਸ਼ਿਲਾ ਮੈਨੂੰ
ਲਿਖ ਲਿਖ ਕੇ ਮਿਰੇ ਬਾਰ੍ਹੇ ਦੁਬਧਾ 'ਚ ਨਾ ਪਾ ਮੈਨੂੰ

ਇਸ ਭੁੱਖ ਦੀ ਅੱਗ ਅੰਦਰ ਜਿਉਂਦਾ ਨਾ ਜਲਾ ਮੈਨੂੰ
ਕੁਝ ਪੇਟ ਦਾ ਬਾਲਣ ਦੇ ਐ ਮੇਰੇ ਖ਼ੁਦਾ ਮੈਨੂੰ

ਮਹਿਫਲ ਦੇ ਹਨੇਰੇ ਵਿਚ ਜਦ ਮੇਰੀ ਗ਼ਜ਼ਲ ਚਮਕੀ
ਇਕ ਤਗੜੀ ਉਦਾਸੀ ਨੇ ਤਦ ਘੇਰ ਲਿਆ ਮੈਨੂੰ

ਸੰਨਾਟੇ ਦੀ ਸਾਂ ਸਾਂ ਨੂੰ ਗਹੁ ਨਾਲ ਜੇ ਸੁਣਦਾ ਹਾਂ
ਬੇਪੀਤੇ ਚੜ੍ਹਦਾ ਹੈ ਭਰਪੂਰ ਨਸ਼ਾ ਮੈਨੂੰ

ਐ ਸ਼ੇਖ ਬਹਿਸ਼ਤਾਂ ਦਾ ਇਕ ਲਾਰਾ ਜਿਹਾ ਲਾ ਕੇ
ਇਸ ਭਖਦੇ ਤਅਸੁੱਬ ਦੇ ਦੋਜ਼ਖ਼ 'ਚ ਨਾ ਪਾ ਮੈਨੂੰ

ਪੱਥਰ ਦੀ ਬਸਤੀ ਵਿਚ ਸ਼ੀਸ਼ੇ ਦੇ ਮੰਦਰ ਦਾ
ਪੈਂਦਾ ਹੈ ਮਿਰੇ ਮਾਲਿਕ ਇਕ ਝੋਲਾ ਜਿਹਾ ਮੈਨੂੰ

ਕਾਗਜ਼ ਦੇ ਫੁੱਲਾਂ ਦੇ ਗਲ੍ਹ ਹਾਰ ਨਾ ਪਾ ਮੇਰੇ
ਮੈਂ ਢਿਡੋਂ ਭੁਖੀ ਹਾਂ ਕੁਝ ਕੱਖ ਖਿਲਾ ਮੈਨੂੰ

ਇਕ ਸਖਣੇ ਜਾਮ ਅੰਦਰ ਐ ਮੁਰਸ਼ਦ ਡੋਬ ਗਈ
ਦਰਿਆ ਦਿਲ ਸਾਕੀ ਦੀ ਇਕ ਬਾਂਕੀ ਅਦਾ ਮੈਨੂੰ

# ਸੁਖ ਸਾਗਰ

—ਅਨੂਪ ਸਿੰਘ "ਨੂਰੀ"—

ਪ੍ਰਸਿਧ ਪੰਜਾਬੀ ਕਵੀ ਸ: ਅਨੂਪ ਸਿੰਘ ਨੂਰੀ ਨੇ ਅਗੇ ਜਪੁਜੀ ਸਾਹਿਬ ਅਤੇ ਸੁਖਮਣੀ ਸਾਹਿਬ ਦੇ ਕਾਵਿ ਅਨੁਵਾਦ ਦੀਆਂ ਪੁਸਤਕਾਂ ਲਿਖੀਆਂ ਹਨ । ਸ੍ਰੀ ਰਵਿਦਾਸ ਮਹਾਰਾਜ ਜੀ ਦੇ ਸ਼ਬਦਾਂ ਦਾ ਕਾਵਿ ਅਨੁਵਾਦ ਉਹ 'ਸੁਖ ਸਾਗਰ' ਨਾਮੀ ਗ੍ਰੰਥ ਵਿਚ ਕਰ ਰਹੇ ਹਨ । ਅਸੀਂ ਇਸ ਵਿਚੋਂ ਇਕ ਸ਼ਬਦ ਦੇ ਕਾਵਿ ਅਨੁਵਾਦ ਦਾ ਨਮੂਨਾ ਪੇਸ਼ ਕਰ ਰਹੇ ਹਾਂ ।—ਸੰਪਾਦਕ

### ਸ਼ਬਦ

ਬੇਗਮਪੁਰਾ ਸਹਰ ਕੋ ਨਾਉ ॥
ਦੂਖੁ ਅੰਦੋਹੁ ਨਹੀਂ ਤਿਹਿ ਠਾਉ ॥

ਨਾ ਤਸਵੀਸ ਖਿਰਾਜੁ ਨ ਮਾਲੁ ॥
ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥

ਅਬ ਮੋਹਿ ਖੂਬ ਵਤਨ ਗਹ ਪਾਈ ॥
ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ॥

ਕਾਇਮੁ ਦਾਇਮੁ ਸਦਾ ਪਾਤਸਾਹੀ ॥
ਦੋਮ ਨ ਸੇਮ ਏਕ ਸੋ ਆਹੀ ॥

ਆਬਦਾਨੁ ਸਦਾ ਮਸਹੂਰ ॥
ਊਹਾ ਗਨੀ ਬਸਹਿ ਮਾਮੂਰ ॥ ੨ ॥

ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥
ਮਹਰਮ ਮਹਲ ਨ ਕੋ ਅਟਕਾਵੈ ॥

ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮਸਹਰੀ ਸੁ ਮੀਤੁ ਹਮਾਰਾ ॥

### ਕਾਵਿ ਅਨੁਵਾਦ

ਗਮ ਉਥੇ ਕੋਈ ਪੋਹ ਨ ਸਕੇ,
ਬੇਗਮਪੁਰ ਉਸ ਸ਼ਹਿਰ ਦਾ ਨਾਂ,
ਦੁਖ ਰੰਜ ਕੋਈ ਮੂਲ ਨ ਜਿਥੇ,
ਉਹ ਪੂਰਨ ਸੁਖਾਂ ਦੀ ਥਾਂ,

ਚਿੰਤਾ, ਸੋਚ ਨ ਟੈਕਸ ਕੋਈ ਹੈ,
ਜਾਇਦਾਦ ਨ ਦੌਲਤ ਮਾਲ,
ਡਰ, ਖਤਰਾ ਨਾ ਕੋਈ ਤਰਸੇਵਾਂ,
ਚੜ੍ਹਦੀ ਕਲਾ ਰਹੇ ਹਰ ਹਾਲ ॥ ੧ ॥

ਅਸਲੀ ਵਤਨ ਤੇ ਅਸਲ ਟਿਕਾਣਾ,
ਹੁਣ ਮੈਨੂੰ ਇਹ ਮਿਲਿਆ ਭਾਈ,
ਜਿਥੇ ਰਹਿੰਦੀ ਸਦਾ ਖੈਰੀਅਤ,
ਚਿੰਤਾ ਫਿਕਰ ਨਾ ਜਿਥੇ ਰਾਈ,

ਆਤਮਕ ਏਸ ਹਾਲਾਤ ਦੇ ਅੰਦਰ,
ਪਾਤਸ਼ਾਹੀ ਹੈ ਏਥੇ ਪਿਆਰੇ,
ਦੂਜਾ, ਤੀਜਾ ਦਰਜਾ ਨਹੀਂ ਕੋਈ,
ਇਕੋ ਜਿਹੇ ਨੇ ਪ੍ਰਾਨੀ ਸਾਰੇ,

ਆਤਮਕ ਸ਼ਹਿਰ ਬੜਾ ਇਹ ਉੱਘਾ,
ਏਥੋਂ ਦੇ ਵਾਸੀ ਖੁਸ਼ਹਾਲ
ਜੋ ਵੀ ਪ੍ਰਾਨੀ ਏਥੇ ਪੁਜਾ,
ਮੋਹ ਮਾਇਆ ਦੇ ਤੋੜੇ ਜਾਲ,

ਫਿਰਨ ਅਨੰਦ ਨਾਲ ਸਭ ਉਥੇ,
ਜੀਅ ਚਾਹੁੰਦੇ ਕੋਈ ਜਿਧਰ ਜਾਵੇ,
ਏਸ ਮਹਿਲ ਦਾ ਵਾਕਫ ਨ ਕੋਈ,
ਰੋਕ ਟੋਕ ਇਹਨਾਂ ਤੇ ਲਾਵੇ,

ਰਵਿਦਾਸ ਚਮਾਰ ਕਹਿਣ ਪੁਜ ਏਥੇ,
ਜਿਸ ਦੁਖਾਂ ਤੋਂ ਪਾਈ ਖੁਲਾਸੀ,
ਉਹ ਸਾਡਾ ਨੂਰੀ ਸਤਸੰਗੀ,
ਦੁਨੀਆਂ ਸਭ ਉਸੇ ਦੀ ਦਾਸੀ ।

# ਮੇਰੇ ਦੇਸ ਤੇ ਸਦਾ ਬਹਾਰ ਹੋਵੇ

—ਗੁਰਦਿਆਲ ਸਿੰਘ ਪ੍ਰੀਤ

ਜਦ ਮੈਂ ਦੇਸ ਖੁਸ਼ਹਾਲੀ ਦੀ ਗੱਲ ਕੀਤੀ
ਫਿਲਮ ਵਾਂਗਰਾਂ ਸਾਰਾ ਇਤਿਹਾਸ ਆਇਆ
ਗੁਰੂ ਰਾਮ ਸਿੰਘ ਸਾਹਵੇਂ ਸਾਕਾਰ ਦਿਸਿਆ
ਰਕੜ ਕੋਟਲੇ ਦਾ ਆਸ ਪਾਸ ਆਇਆ
ਗੱਡੇ ਵਿਚ ਬੈਠਾ ਜਾਂਦਾ ਨਜ਼ਰ ਆਇਆ
ਡਾਹਡਾ ਕੂਕਿਆਂ ਦਿਲ੍ਹੀ ਤ੍ਰਾਸ ਆਇਆ
ਗੋਲੇ ਤੋਪਾਂ ਦੇ ਕੰਨਾਂ ਵਿਚ ਗੂੰਜ ਉਠੇ
ਅੱਖਾਂ ਸਾਹਮਣੇ ਸੁਰਖ ਅਕਾਸ਼ ਆਇਆ
ਇੱਟਾਂ ਜੋੜਦਾ ਨਜ਼ਰ ਵਰਿਆਮ ਆਇਆ
ਛਾਤੀ ਸਾਹਮਣੇ ਤੋਪ ਦਾ ਵਾਰ ਹੋਵੇ
ਤੂੰਬੇ ਉੜਦੇ ਕਹਿਣ ਅਕਾਸ਼ ਵਿਚੋਂ
ਮੇਰੇ ਦੇਸ ਤੇ ਸਦਾ ਬਹਾਰ ਹੋਵੇ

ਅਠਾਰਾਂ ਸੌ ਸਤਵੰਜਾ ਦਾ ਗਦਰ ਆਇਆ
ਗਲੀਂ ਔਰਤਾਂ ਜੰਗੀ ਲਿਬਾਸ ਆਇਆ
ਬੀਤੀ ਗਦਰੀਆਂ ਬਾਬਿਆਂ ਨਾਲ ਜੇਹੜੀ
ਸਾਕਾ ਜਲਿਆਂਵਾਲੇ ਦਾ ਖਾਸ ਆਇਆ
ਭਗਤ ਸਿੰਘ ਸਰਾਭਾ ਤੇ ਦਤ ਊਧਮ
ਨਹਿਰੂ ਗਾਂਧੀ ਤੇ ਨੇਤਾ ਸੁਭਾਸ ਆਇਆ
ਗੋਰਾ ਤੰਗ ਹੋਕੇ ਜਾਂਦਾ ਨਜ਼ਰ ਆਇਆ
ਡੁਲ੍ਹਾ ਖੂਨ ਸ਼ਹੀਦਾਂ ਦਾ ਰਾਸ ਆਇਆ
ਚਾਵਾਂ ਨਾਲ ਸਭ ਨੇ ਵਰੀ ਮੌਤ ਲਾੜੀ
ਕਿ ਗੋਰਾ ਸੱਤ ਸਮੁੰਦਰੋਂ ਪਾਰ ਹੋਵੇ
ਰਾਜ ਹਿੰਦ ਦਾ ਹਿੰਦ ਦੇ ਕਰਨ ਲੋਕੀਂ
ਮੇਰੇ ਦੇਸ ਤੇ ਸਦਾ ਬਹਾਰ ਹੋਵੇ

ਹੋਇਆ ਉਲਟ ਜੋ ਗੋਰਿਆਂ ਸੋਚਿਆ ਸੀ
ਹਕ ਵਾਲੇ ਹਕ ਦੇ ਹਕਦਾਰ ਬਣ ਗਏ
ਭਾਰਤ ਮਾਂ ਦੀ ਮਥੇ ਤੇ ਲਾ ਮਿਟੀ
ਭਾਰਤ ਪੁਤਰਾਂ ਦੇ ਪਹਿਰੇਦਾਰ ਬਣ ਗਏ
ਲਹੂ ਕਾਮੇ ਕਿਸਾਨਾਂ ਦਾ ਪੀਣ ਵਾਲੇ
ਸਾਂਝੀਵਾਲਤਾ ਦੇ ਪੈਰੋਕਾਰ ਬਣ ਗਏ
ਮਾੜੇ ਤਗੜਿਆਂ ਦਾ ਰਿਹਾ ਫਰਕ ਨਾਹੀ
ਕਿਰਤ ਕਰਨ ਵਾਲੇ ਮਾਲਦਾਰ ਬਣ ਗਏ

ਆਓ ਰਲ ਗਲਵਕੜੀ ਪਾ ਬਹੀਏ
ਵੀਰ ਵੀਰ ਵਾਂਗੂੰ ਸਾਡਾ ਪਿਆਰ ਹੋਵੇ
ਹਿੰਦੂ ਸਿਖ ਦਾ ਫਰਕ ਨਾ ਨਜ਼ਰ ਆਵੇ
ਮੇਰੇ ਦੇਸ ਤੇ ਸਦਾ ਬਹਾਰ ਹੋਵੇ

ਉਨਾ ਚਿਰ ਬਹਾਰ ਦਾ ਨਾਂ ਨਾ ਲਓ
ਜਿਚਰ ਮਨਾਂ ਨੂੰ ਨਹੀਂ ਸੁਧਾਰ ਲੈਂਦੇ
ਸਾਰੇ ਲੋਕਾਂ ਲਈ ਘਾਲਣਾ ਘਾਲਦੇ ਨਹੀਂ
ਨਿਜੀ ਸੁਖਾਂ ਨੂੰ ਨਹੀਂ ਵਿਸਾਰ ਲੈਂਦੇ
ਧੁਰਾ ਦੇਸ ਦਾ ਕਾਮੇ ਕ੍ਰਿਸਾਨ ਕਿਰਤੀ
ਜਿਚਰ ਏਹਨਾਂ ਨੂੰ ਨਹੀਂ ਸਤਿਕਾਰ ਲੈਂਦੇ
ਮੈਂ ਕਹਾਂਗਾ ਭਗਤੀ ਦਾ ਅਰਥ ਕੋਈ ਨਹੀਂ
ਜਿਚਰ ਮਾਇਆ ਦੀ ਹਵਸ ਨਹੀਂ ਮਾਰ ਲੈਂਦੇ
ਸਚ ਕਹਿਣ ਤੋਂ ਮੈਂ ਨਹੀਂ ਕਦੇ ਟਲਦਾ
ਦੁਨੀਆਂ ਵਾਸਤੇ ਗੁਲ ਜਾਂ ਖਾਰ ਹੋਵੇ
ਮਨ ਸਮਝਣ ਲਈ ਪਏ ਬੇਸ਼ਕ ਆਖੇ
ਮੇਰੇ ਦੇਸ ਤੇ ਸਦਾ ਬਹਾਰ ਹੋਵੇ

ਉਠੋ ਨੌਜਵਾਨੋ ਆਓ ਕਸਮ ਖਾਈਏ
ਭ੍ਰਿਸ਼ਟਾਚਾਰ ਦਾ ਖਤਮ ਬਾਜ਼ਾਰ ਕਰੀਏ
ਫਿਰਕਾਪ੍ਰਸਤੀ ਤੇ ਮਜ਼੍ਹਬਾਂ ਤੋਂ ਉਤਾਂਹ ਉਠਕੇ
ਮਾਨਵਵਾਦ ਦਾ ਆਓ ਪ੍ਰਚਾਰ ਕਰੀਏ
ਕਹੀਏ ਟੁੰਬਕੇ ਵੇਹਲੀਆਂ ਗੋਗੜਾਂ ਨੂੰ
ਸੁਚੀ ਕਿਰਤ ਦਾ ਰਜ ਸਤਿਕਾਰ ਕਰੀਏ
ਰਿਸ਼ਵਤਖੋਰੀ ਬੇਕਾਰੀ ਨੂੰ ਸਦਾ ਦੇ ਲਈ
ਸਾਰੇ ਦੇਸ ਦੇ ਵਿਚੋਂ ਫਰਾਰ ਕਰੀਏ
ਅਨਪੜ੍ਹਤਾ ਵੀ ਰਹਿ ਨਾ ਕਿਸੇ ਕੋਨੇ
ਯਾਰ ਯਾਰ ਲਈ ਸਦਾ ਗਮਖਾਰ ਹੋਵੇ
ਪ੍ਰੀਤ ਤੋਰੀਏ ਰੀਤ ਏ ਜਗਤ ਅੰਦਰ
ਮੇਰੇ ਦੇਸ ਤੇ ਸਦਾ ਬਹਾਰ ਹੋਵੇ

ਪਿੰਡ ਨਾਈਵਾਲਾ ਡਾਕਖਾਨਾ ਬਾਲਾਸਰ
ਤਹਿਸੀਲ ਰਾਣੀਆਂ ਜ਼ਿਲਾ ਸਿਰਸਾ
(ਹਰਿਆਣਾ)

# ਬੂਟਾ ਬਾਗ਼ ਦੇ ਵਿਚ ਗੁਲਾਬ ਦਾ ਈ।

ਇਹ ਤੁਕ 'ਬੂਟਾ ਬਾਗ਼ ਦੇ ਵਿਚ ਗੁਲਾਬ ਦਾ ਈ' ਕਿਸੇ ਸਿਆਣੇ ਸੱਜਨ ਦੀ ਜੋੜੀ ਹੋਈ ਹੈ। ਇਸ ਵਿਚ ਤਿੰਨ ਨਾਂ ਹਨ। ਬੂਟਾ ਸਿੰਘ ਤੋਂ ਬੂਟਾ, ਬਾਗਾ ਸਿੰਘ ਤੋਂ ਬਾਗ਼ ਤੇ ਗੁਲਾਬ ਸਿੰਘ ਤੋਂ ਗੁਲਾਬ। ਇਹਨਾਂ ਨਾਵਾਂ ਨੂੰ ਇਕੱਠਿਆਂ ਹੀ ਯਾਦ ਕਰਨ ਵਾਸਤੇ ਇਹ ਸੁੰਦਰ ਤਰਤੀਬ ਦਿੱਤੀ ਹੋਈ ਹੈ। ਇਸ ਤੁਕ ਨੂੰ ਪੜ੍ਹੀਏ ਤਾਂ ਆਨੰਦ ਆਉਂਦਾ ਹੈ। ਕਵਿਤਾ ਦੀ ਇਕ ਸੁੰਦਰ ਤੁਕ ਦਿਖਾਈ ਦੇਂਦੀ ਹੈ ਤੇ ਇਹ ਪੰਗਤੀ ਇਕ ਪਰਵਾਰ ਵਲ ਸੰਕੇਤ ਕਰਦੀ ਹੈ।

ਬੂਟਾ ਸਿੰਘ, ਬਾਗਾ ਸਿੰਘ ਤੇ ਗੁਲਾਬ ਸਿੰਘ ਤਿੰਨ ਭਰਾ ਸਨ। ਇਹਨਾਂ ਦੇ ਪਿਤਾ ਦਾ ਨਾਂ ਬਾਬਾ ਘਨੱਈਆ ਸੀ। ਬਾਬਾ ਘਨੱਈਆ ਤਿੰਨ ਭਰਾ ਸਨ, ਬਾਬਾ ਘਨੱਈਆ, ਬਾਬਾ ਮਈਆ ਤੇ ਬਾਬਾ ਸੌਣ। ਇਹ ਪਿੰਡ 'ਖਾਰਾ ਦੇਊਆਂ' ਦਾ, ਤਹਿਸੀਲ ਨਾਰੋਵਾਲ, ਜ਼ਿਲਾ ਸਿਆਲਕੋਟ ਦੇ ਵਸਨੀਕ ਸਨ।

ਜਿੱਥੇ ਬਾਬਾ ਘਨੱਈਆ ਦੇ ਤਿੰਨ ਪੁੱਤਰ ਹਨ—ਬੂਟਾ ਸਿੰਘ, ਬਾਗਾ ਸਿੰਘ ਤੇ ਗੁਲਾਬ ਸਿੰਘ ਓਥੇ ਬਾਬਾ ਮਈਆ ਦੇ ਦੋ ਪੁੱਤਰ ਸਨ, ਗੰਡਾ ਸਿੰਘ ਤੇ ਝੰਡਾ ਸਿੰਘ। ਬਾਬੇ ਸੌਣ ਦਾ ਕੋਈ ਪੁੱਤਰ ਨਹੀਂ ਸੀ। ਅੱਗੋਂ ਇਹਨਾਂ ਤਿੰਨ ਤੇ ਦੋ, ਪੰਜ ਭਰਾਵਾਂ ਦੇ ਪੁੱਤਰ ਸਨ—ਬੂਟਾ ਸਿੰਘ ਦੇ ਗੰਗਾ ਸਿੰਘ, ਲਾਭ ਸਿੰਘ ਤੇ ਫਤਿਹ ਸਿੰਘ। ਬਾਗਾ ਸਿੰਘ ਦੇ ਮਘਰ ਸਿੰਘ ਤੇ ਈਸ਼ਰ ਸਿੰਘ। ਗੁਲਾਬ ਸਿੰਘ ਦੇ ਸੰਤਾ ਸਿੰਘ ਤੇ ਤੇਜਾ ਸਿੰਘ 'ਕੰਵਲ'। ਗੰਡਾ ਸਿੰਘ ਦੇ ਸਾਧਾ ਸਿੰਘ ਤੇ ਕਰਤਾਰ ਸਿੰਘ, ਝੰਡਾ ਸਿੰਘ ਦੇ ਭਗਤ ਸਿੰਘ, ਜਗਤ ਸਿੰਘ, ਜੇਠਾ ਸਿੰਘ, ਬੰਤਾ ਸਿੰਘ ਤੇ ਤਾਰਾ ਸਿੰਘ। ਇਹਨਾਂ ਤੋਂ ਅੱਗੇ ਵੀ ਇਹਨਾਂ ਦੇ ਪੁੱਤਰ ਤੇ ਪੋਤਰੇ ਹਨ। ਸਾਰਿਆਂ ਦਾ ਪਤਾ ਨਹੀਂ ਲੱਗ ਸਕਿਆ। ਜਾਂ ਕਾਫੀ ਦੇਰ ਤੋਂ ਦੂਰ ਰਹਿਣ ਕਰਕੇ ਯਾਦ ਨਹੀਂ। ਜੋ ਯਾਦ ਹਨ ਉਹਨਾਂ ਚੋਂ ਗੰਗਾ ਸਿੰਘ ਦਾ ਪਰਤਾਪ ਸਿੰਘ, ਲਾਭ ਸਿੰਘ ਦੇ ਮਿਹਰ ਸਿੰਘ, ਹਰਨਾਮ ਸਿੰਘ ਤੇ ਰਨਧੀਰ ਸਿੰਘ। ਫਤਿਹ ਸਿੰਘ ਦੇ ਗਿਆਨ ਸਿੰਘ, ਖਜ਼ਾਨ ਸਿੰਘ ਤੇ ਹਜ਼ਾਰਾ ਸਿੰਘ। ਮਘਰ ਸਿੰਘ ਦਾ ਕੋਈ ਬੱਚਾ ਨਹੀਂ। ਈਸ਼ਰ ਸਿੰਘ ਦੇ ਚਾਰ ਬੱਚੇ ਹਨ। ਵੱਡਾ ਹਰਭਜਨ ਸਿੰਘ ਹੈ, ਬਾਕੀਆਂ ਦੇ ਨਾਂ ਪਤਾ ਨਹੀਂ। ਸੰਤਾ ਸਿੰਘ ਦਾ ਕੋਈ ਬੱਚਾ ਨਹੀਂ। ਤੇਜਾ ਸਿੰਘ 'ਕੰਵਲ' ਦਾ ਇਕ ਪੁੱਤਰ ਸੀ ਅਤਰ ਸਿੰਘ ਜੋ ਚੜ੍ਹਦੀ ਜੁਆਨੀ ਵਿਚ ਰੱਬ ਨੂੰ ਪਿਆਰਾ ਹੋ ਗਿਆ। ਬਾਕੀਆਂ ਦੇ ਬੱਚਿਆਂ ਦਾ ਪਤਾ ਨਹੀਂ।

ਇਹਨਾਂ ਦੇ ਪਰਵਾਰ ਵਿਚ ਬਾਬਾ ਗੰਡਾ ਸਿੰਘ ਨੂੰ 'ਲਾਲਾ' ਜੀ ਤੇ ਬਾਬਾ ਝੰਡਾ ਸਿੰਘ ਨੂੰ 'ਭਾਜੂ' ਜੀ ਕਹਿ ਕੇ ਯਾਦ ਕਰਿਆ ਕਰਦੇ ਸਨ। ਇਹ ਪਰਵਾਰ ਰਾਮਗੜ੍ਹੀਆਂ ਦਾ ਤੇ ਗੋਤ 'ਰੈਣੂ' ਹੈ।

ਬਾਬਾ ਘਨੱਈਆ, ਬਾਬਾ ਮਈਆ, ਬਾਬਾ ਸੌਣ ਤੇ ਇਹਨਾਂ ਦੇ ਪਿਤਾ ਸਹਿਜਧਾਰੀ ਸਨ। ਸਮੇਂ ਦੀ ਹਵਾ ਦਾ ਇਹਨਾਂ ਤੇ ਅਸਰ ਹੋਇਆ, ਗੁਰਸਿੱਖੀ ਦੀ ਪ੍ਰੇਰਨਾ ਹੋਈ ਤਾਂ ਇਹਨਾਂ ਨੇ ਅੱਗੋਂ ਆਪਣ ਬੱਚੇ ਸਿੱਖ ਬਣਾਏ—ਬੂਟਾ ਸਿੰਘ, ਬਾਗਾ ਸਿੰਘ, ਗੁਲਾਬ ਸਿੰਘ, ਗੰਡ ਸਿੰਘ ਤੇ ਝੰਡਾ ਸਿੰਘ। ਇਸ ਤਰ੍ਹਾਂ ਇਹ ਸਿੱਖ ਪਰਵਾਰ ਬਣ ਗਿਆ।

ਖਾਰੇ ਤੋਂ ਇਕ ਮੀਲ ਤੇ ਇਕ ਪਿੰਡ 'ਪੰਜ ਗਰਾਈਂ' ਹੈ। ਓਥੇ ਇਕ ਤੰਬੂ ਲਾ ਕੇ ਅੰਦਰ ਇਕ ਸਾਧ, ਇਕ ਲੱਤ ਤੇ ਖਲੋ ਕੇ ਤਪੱਸਿਆ ਕਰਦਾ ਸੀ। ਬਾਹਰ ਪਹਿਰਾ ਲਾਇਆ ਹੋਇਆ ਸੀ ਕਿ ਕੋਈ ਅੰਦਰ ਨਾ ਜਾਏ ਉਹ ਸਿੱਧ ਔਰਤ ਦੇ ਤਾਂ ਮੱਥੇ ਹੀ ਨਹੀਂ ਸੀ ਲਗਦਾ। ਉਸ ਕੋਲੋਂ ਬਾਬਾ ਬੂਟਾ ਸਿੰਘ ਜੀ ਨੇ.........ਗੁਰਮੰਤ੍ਰ ਲਿਆ ਹੋਇਆ ਸੀ ਤੇ ਉਸ ਗੁਰਮੰਤ੍ਰ ਦਾ ਜਾਪ ਕਰਿਆ ਕਰਦੇ ਸਨ।

ਪਿੰਡ ਖਾਰਾ, ਸਨਖਤਰਾ, ਪੰਜ ਗਰਾਈਂ ਤੇ ਵੀਰੋਕੇ, ਇਹਨਾਂ ਦੋਹਾਂ ਪਿੰਡਾਂ ਦੇ ਵਿਚਕਾਰ ਚੌਰਸਤੇ ਤੇ ਇਕ ਬਾਉਲੀ ਹੈ। ਜਦੋਂ ਇਹਨਾਂ ਦੀ ਉਮਰ ਕੋਈ ੧੨, ੧੩ ਸਾਲ ਦੀ, ਸੀ, ਓਦੋਂ ਇਸ ਬਾਉਲੀ ਦੇ ਲਾਗੇ ਹਰ ਰੋਜ਼ ਇਹ ਮੱਝਾਂ ਚਾਰਿਆ ਕਰਦੇ ਸਨ। ਇਕ ਦਿਨ ਮੱਝਾਂ ਚਾਰਦਿਆਂ ਹੋਇਆਂ ਪਤਾ ਲੱਗਾ ਕਿ ਏਧਰ ਕੂਕਿਆਂ ਦਾ ਗੁਰੂ ਆਇਆ ਹੈ। ਇਕ ਦਮ ਨੱਸੇ ਗਏ ਵੇਖਣ ਵਾਸਤੇ। ਬਾਉਲੀ ਕੋਲ ਸਤਿਗੁਰੂ ਜੀ ਲੰਘਦੇ ਹੋਏ ਵੇਖੇ। ਉਹ ਵੀਰੋਕਿਆਂ ਨੂੰ ਜਾ ਰਹੇ ਸਨ। ਸਤਿਗੁਰੂ ਘੋੜੀ ਤੇ ਸਨ। ਪਿੱਛੇ ਦੋ ਸੂਬੇ ਘੋੜਿਆਂ ਤੇ ਅੱਗੇ ਪੰਜ ਸਿੰਘ ਸਲੋਤਰਾਂ ਵਾਲੇ ਪੈਦਲ। ਏਦਾਂ ਉਹਨਾਂ ਦੇ ਲੰਘਦਿਆਂ ਹੋਇਆਂ ਦਰਸ਼ਨ ਹੋਏ। ਏਸ ਤਰ੍ਹਾਂ ਦਰਸ਼ਨ ਕਰਕੇ ਬਾਬਾ ਜੀ ਘਰ ਆ ਗਏ। ਮਨ ਕੁਝ ਖਿਚਿਆ ਗਿਆ। ਮਨ ਵਿਚ ਇਹ ਧਾਰਨਾ ਧਾਰੀ ਕਿ ਜੇ ਇਹ ਸੱਚਾ ਗੁਰੂ ਏ ਤਾਂ ਆਪ ਆ ਕੇ ਦਰਸ਼ਨ ਦੇਵੇਗਾ।

ਬਸ ਸਮਾਂ ਬਣ ਗਿਆ। ਸਤਿਗੁਰੂ ਦੀ ਕਿਰਪਾ ਜਲਦੀ ਹੀ ਹੋ ਗਈ। ਰਾਤ ਸੁਪਨੇ ਵਿਚ ਸਤਿਗੁਰਾਂ ਦੇ ਦਰਸ਼ਨ ਹੋਏ। ਸਤਿਗੁਰਾਂ ਨੇ ਬੂਟਾ ਸਿੰਘ ਨੂੰ ਕਿਹਾ ਕਿ ਹੁਣ ........ਦੇ ਚਹੁੰ ਅਖਰਾਂ ਦਾ ਸਮਾਂ ਨਹੀਂ। ਇਹਨਾਂ ਦਾ ਸਮਾਂ ਬੀਤ ਗਿਆ ਹੈ। ਹੁਣ ਚਾਰ ਅੱਖਰ ਜੋ ਗੁਰੂ ਨਾਨਕ ਦੇ ਬਣਾਏ ਹਨ ਉਹਨਾਂ ਦਾ ਸਮਾਂ ਹੈ। ਇਸ ਕਰਕੇ ਗੁਰੂ ਨਾਨਕ ਦੇ ਬਣਾਏ ਚਾਰ ਅਖਰਾਂ ਦਾ ਜਾਪ ਕਰਿਆ ਕਰੋ। ਬਸ ਫਰ

ਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਸੰਗਤ ਨਾਲ ਜੁੜ ਗਏ । ਨਾਮਧਾਰੀ ਸਾਧ ਸੰਗਤ ਵਿਚ ਆਉਣ ਜਾਣ ਲੱਗ ਪਏ । ਕੁਝ ਦਿਨਾਂ ਬਾਅਦ ਸਤਿਗੁਰੂ ਜੀ ਆਏ, ਅੰਮ੍ਰਿਤ ਛਕਾਇਆ ਤੇ ਭਜਨ ਦੱਸਿਆ । ਸੰਤ ਲਾਲ ਸਿੰਘ ਜੀ ਭੂਰੇ ਗਿੱਲਾਂ ਵਾਲੇ, ਬਾਬਾ ਜੋਤਾ ਸਿੰਘ ਢਪਈ, ਜਿਨ੍ਹਾਂ ਹਜ਼ਰੋਂ ਜਾ ਕੇ ਭਜਨ ਪੁੱਛਿਆ ਸੀ ਤੇ ਬਾਬਾ ਜਮੀਤ ਸਿੰਘ ਜੀ ਗਿੱਲਾਂ ਵਾਲਿਆਂ ਆਦਿ ਮਹਾਂਪੁਰਖਾਂ ਨਾਲ ਸੰਗਤ ਹੋਈ । ਨਾਮਧਾਰੀ ਰੰਗ ਚੜ੍ਹ ਗਿਆ । ਨਾਮ ਸਿਮਰਨ ਤੇ ਬਾਣੀ ਵਿਚ ਲੀਨ ਹੋ ਗਏ । ਆਪਣੀ ਹਵੇਲੀ ਵਿਚ ਇਕ ਗੁਫ਼ਾ ਬਣਾ ਲਈ । ਗੁਫਾ ਦੇ ਉੱਤੇ ਇਕ ਕਮਰਾ ਬਣਾ ਲਿਆ ਜਿਸ ਵਿਚ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਦੇ । ਰਾਤ ਢਾਈ ਵਜੇ ਅਸ਼ਨਾਨ ਕਰ ਲੈਣਾ, ਗੁਫਾ ਵਿਚ ਬੈਠਕੇ ਨਾਮ ਸਿਮਰਨ ਤਪੱਸਿਆ ਕਰਨਾ । ਉਪ੍ਰੰਤ ਪੰਜ ਪੱਤਰ ਪਾਠ ਦੇ ਕਰਕੇ ਫੇਰ ਕੋਈ ਹੋਰ ਕੰਮ ਕਾਰ ਕਰਦੇ ਹੁੰਦੇ ਸਨ । ਇਹ ਉਹਨਾਂ ਦਾ ਨਿਤ ਦਾ ਕਰਮ ਸੀ । ਪੰਜ ਬਾਣੀਆਂ ਵੀ ਕੰਠ ਸਨ ਜਿਨ੍ਹਾਂ ਦਾ ਸਵੇਰੇ ਸ਼ਾਮ ਪਾਠ ਕਰਿਆ ਕਰਦੇ ਸਨ। ਹਵੇਲੀ ਬਹੁਤ ਖੁਲ੍ਹੀ ਸੀ । ਸਤਿਗੁਰਾਂ ਦੇ ਜਦ ਦੌਰੇ ਆਉਣੇ ਤਾਂ ਸਤਿਗੁਰਾਂ ਦੀਆਂ ਖਚਰਾਂ ਊਠ ਤੇ ਘੋੜੇ ਇਹਦੇ ਵਿਚ ਹੀ ਬੱਝਦੇ ਹੁੰਦੇ ਸਨ । ਸੰਗਤ ਦੇ ਆਉਣ ਨਾਲ ਚਾਅ ਚੜ੍ਹ ਜਾਣਾ । ਬੜੀ ਖੁਸ਼ੀ ਹੋਣੀ ਤੇ ਸਾਧ ਸੰਗਤ ਦੀ ਬੜੀ ਸੇਵਾ ਕਰਨੀ । ਬਾਬਾ ਬੂਟਾ ਸਿੰਘ ਜਿਸਨੂੰ 'ਲਾਲਾ' ਜੀ ਤੇ ਬਾਬਾ ਝੰਡਾ ਸਿੰਘ ਜਿਨ੍ਹਾਂ ਨੂੰ 'ਭਾਜੂ' ਜੀ ਕਹਿੰਦੇ ਹੁੰਦੇ ਸਨ, ਨੇ ਉਗਰਾਹੀਏ ਸਜਨਾਂ ਨਾਲ ਮਿਲਕੇ ਉਗਰਾਹੀ ਕਰਾਉਣੀ। ਬਾਬਾ ਬੂਟਾ ਸਿੰਘ ਜੀ ਦੇ ਘਰੋਂ ਦਾਦੀ ਜੀਊਣ ਕੌਰ ਤੇ ਉਸ ਦੀ ਛੋਟੀ ਨੂਹ ਸੁਖਦਈ ਜੋ ਫਤਹੇ ਸਿੰਘ ਦੇ ਘਰੋਂ ਸੀ, ਦੋਹਾਂ ਦੇ ਅੰਦਰ ਏਨਾਂ ਚਾਅ, ਸਤਿਕਾਰ ਤੇ ਸ਼ਰਧਾ ਸੀ ਕਿ ਖਰਾਸ ਨੂੰ ਛੱਡਕੇ ਦੋਹਾਂ ਨੇ ਆਪ ਹੱਥੀਂ ਚੱਕੀ ਪੀਹਣੀ ਤੇ ਉਸ ਆਟੇ ਦਾ ਲੰਗਰ ਸਾਧ ਸੰਗਤ ਨੂੰ ਛਕਾਉਣਾ ।

ਸੁਖਦਈ ਸੰਤ ਕਾਹਨ ਸਿੰਘ ਤੇ ਮਾਤਾ ਕਿਸ਼ਨ ਦਈ ਦੀ ਇਕੋ ਇਕ ਲੜਕੀ ਸੀ । ਇਹਨਾਂ ਦਾ ਪਿੰਡ ਮੀਰਕਪੁਰ ਜ਼ਿਲਾ ਸਿਆਲਕੋਟ ਵਿਚ ਹੀ ਸੀ । ਪਰ ਰਹਿੰਦੇ 'ਪੱਖੋਕੇ' ਸਨ । ਇਨ੍ਹਾਂ ਦੇ ਬੱਚੇ ਨਹੀਂ ਸਨ ਬਚਦੇ । ਇਹ ਲੜਕੀ ਸੁਖਦਈ ਜਦੋਂ ਛੇ ਕੁ ਮਹੀਨੇ ਦੀ ਸੀ ਤਾਂ ਇਹਨਾਂ ਨੇ ਸਤਿਗੁਰੂ ਹਰੀ ਸਿੰਘ ਜੀ ਅੱਗੇ ਲਿਆਕੇ ਰੱਖ ਦਿੱਤੀ ਤੇ ਕਿਹਾ ਸੀ ਕਿ ਇਸਨੂੰ ਸਾਂਭੋ । ਉਹਨਾਂ ਨੇ ਵਰ ਦਿੱਤਾ ਕਿ ਇਹ ਵੱਡੇ ਪਰਵਾਰ ਵਾਲੀ ਹੋਵੇਗੀ । ਇਸਨੂੰ ਲੈ ਜਾਓ । ਸੰਤ ਕਾਹਨ ਸਿੰਘ ਜੀ ਹੌਲੇ ਮਹੱਲਿਆਂ ਵਿਚ ਬਹੁਤ ਸੇਵਾ ਕਰਿਆ ਕਰਦੇ ਸਨ ।

ਇਕ ਦਿਨ ਬਾਬਾ ਬੂਟਾ ਸਿੰਘ ਜੀ ਰਾਤ ਸੁੱਤੇ ਪਏ ਸਨ ਕਿ ਸੁਪਨਾ ਆਇਆ । ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ । ਇਹ ਵਾਰਤਾ ਉਹ ਆਪਣੇ ਪੋਤਰੇ ਗਿਆਨ ਸਿੰਘ ਨੂੰ ਸੁਣਾਉਂਦੇ ਹਨ । ਸਤਿਗੁਰਾਂ ਦੇ ਸਿਰ ਤੇ ਪਰਨਾ, ਲੱਕ ਕਛਹਿਰਾ, ਗਲ ਵਿਚ ਪਰਨਾ ਤੇ ਹੱਥ ਵਿਚ ਇਕ ਛੜੀ ਤੇ ਪੈਰੀਂ ਪਊਏ ਸਨ । ਸਤਿਗੁਰਾਂ ਕਿਹਾ ਕਿ ਉੱਠ ਤਾਂ ਬਾਬਾ ਉੱਠ ਬੈਠਾ ਤਾਂ ਸਤਿਗੁਰਾਂ ਹੁਕਮ ਫੁਰਮਾਇਆ ਕਿ ਖਾਨਗਾਹ ਢਾਹੁਣੀ ਹੈ । ਇਹ ਖਾਨਗਾਹ ਪਿੰਡ 'ਹਥਵੱਡੀਆਂ' ਜੋ ਵਜ਼ੀਰਪੁਰ ਤੇ ਕੰਦਾਲੇ ਦੇ ਕੋਲ ਸੀ, ਵਿਚ ਸੀ ਤੇ ਕੱਚੀ ਸੀ । ਹੁਕਮ ਹੋਇਆ ਕਿ ਹਥਿਆਰ ਲੈ ਲੈ । ਬਾਬੇ ਕੁਹਾੜਾ ਤੇ ਤੇਸਾ ਲੈ ਲਏ । ਬਸ ਸਤਿਗੁਰੂ ਅੱਗੇ ਅੱਗੇ ਤੇ ਬਾਬਾ ਮਗਰ ਮਗਰ ਤੁਰ ਪਿਆ । 'ਹੱਥਵਡੀ' ਖਾਨਗਾਹ ਕੋਲ ਪਹੁੰਚ ਗਏ । ਓਥੇ ਕੱਚੀ ਖਾਨਗਾਹ ਖੜੀ ਸੀ । ਪਾਤਸ਼ਾਹ ਕਹਿਣ ਲੱਗੇ । ਇਹਨੂੰ ਢਾਹੁਣੈ । ਇਹਨੂੰ ਗਿਰਾਓ । ਤਾਂ ਬਾਬੇ ਕਿਹਾ ਕਿ ਪਾਤਸ਼ਾਹ ਇਸਨੂੰ ਕਿਵੇਂ ਗਿਰਾਈਏ । ਤਾਂ ਹੁਕਮ ਹੋਇਆ ਕਿ ਇਸਦੇ ਚਾਰ ਚੁਫੇਰੇ ਕੁਹਾੜੇ ਨਾਲ ਖਾਂਚਾ ਮਾਰ ਦੇਹ । ਤਾਂ ਹੁਕਮ ਹੋਇਆ ਕਿ ਇਸਨੂੰ ਡੇਗ । ਤਾਂ ਬਾਬਾ ਉਸਨੂੰ ਡੇਗੇ ਪਰ ਉਹ ਡਿੱਗੇ ਨਾ । ਤਾਂ ਬਾਬੇ ਅਰਜ ਕੀਤੀ । ਪਾਤਸ਼ਾਹ ਤੁਸੀਂ ਕਿਰਪਾ ਕਰੋ ਤਾਂ ਜੇ ਡਿੱਗ ਪਵੇ, ਮੈਥੋਂ ਤਾਂ ਡਿਗਦੀ ਨਹੀਂ । ਤਾਂ ਹਜ਼ੂਰ ਨੇ ਆਪਣਾ ਸੱਜਾ ਹੱਥ ਲਾਇਆ ਤੇ ਬਾਬੇ ਦੋਵੇਂ ਹੱਥ ਲਾਏ । ਜਾਂ ਧੱਕਾ ਮਾਰਿਆ ਤਾਂ ਉਹ ਖਾਨਗਾਹ ਥੱਲੇ ਡਿੱਗ ਪਈ । ਡਿਗਦਿਆਂ ਸਾਰ ਉਹ ਟੋਟੇ ਟੋਟੇ ਢੇਮਾਂ ਢੇਲੇ ਹੋ ਗਈ । ਸਤਿਗੁਰਾਂ ਨੇ ਪੈਰੀ ਪਾਏ ਪਊਏ ਮਾਰ ਮਾਰ ਕੇ ਉਹਨਾਂ ਸਾਰਿਆਂ ਢੇਗਿਆਂ ਢੇਮਾਂ ਨੂੰ ਫੇਹ ਦਿੱਤਾ । ਤਾਂ ਹੁਕਮ ਹੋਇਆ ਕਿ ਵੇਖ ਇਹਨਾਂ ਢੇਮਾਂ ਵਿਚ ਕੁਝ ਹੈ ਤੇ ਨਹੀਂ । ਇਹਨਾਂ ਵਿਚ ਕੁਝ ਫਸਿਆ ਹੋਇਆ ਤੇ ਨਹੀਂ । ਬਾਬੇ ਉੱਤਰ ਦਿੱਤਾ, ਜੀ ਇਹਨਾਂ ਢੇਮਾਂ ਵਿਚ ਤੇ ਕੁਝ ਨਹੀਂ। ਫੇਰ ਸਤਿਗੁਰਾਂ ਨੇ ਆਪਣੇ ਪਊਇਆਂ ਨਾਲ ਹੋਰ ਕਈ ਢੇਮਾਂ ਤੋੜੀਆਂ । ਫੇਰ ਕਹਿਣ ਲੱਗੇ ਕਿ ਵੇਖ ਢੇਮਾਂ ਵਿਚ ਫਸੇ ਨਹੀਂ ਰਹਿਣਾ । ਐਸਾ ਸਮਾਂ ਆਏਗਾ ਕਿ ਰਿੱਧੀਆਂ-ਸਿੱਧੀਆਂ ਦੇ ਕਈ ਚਮਤਕਾਰ ਕਰ ਕਰ ਵਖਾਉਣਗੇ । ਮਕਾਨ ਉਡਾ ਉਡਾ ਦਸਣਗੇ । ਦਰਖਤ ਉਡਾ ਉਡਾ ਦਸਣਗੇ । ਦੀਵਾਰਾਂ ਉਡਾ ਉਡਾ ਦਸਣਗੇ । ਕਈ ਕੌਤਕ ਕਰ ਕਰ ਦਸਣਗੇ । ਕਈ ਸ਼ਕਤੀਆਂ ਵਖਾ ਵਖਾ ਦਸਣਗੇ । ਪਰ ਤੁਸਾਂ ਬਗੈਰ ਸਤਿਗੁਰੂ ਦੇ ਕਿਸੇ ਦੇ ਮਗਰ ਨਹੀਂ ਲਗਣਾ ਤਾਂ ਬਾਬੇ ਨੇ ਸੱਚੇ ਪਾਤਸ਼ਾਹ ਦੇ ਚਰਨਾਂ ਤੇ ਨਮਸਕਾਰ ਕੀਤੀ ਤੇ ਸੱਚੇ ਪਾਤਸ਼ਾਹ ਅਲੋਪ ਹੋ ਗਏ ਤੇ ਬਾਬੇ ਦੀ ਜਾਗ ਖੁਲ੍ਹ ਗਈ । ਫੇਰ ਬਾਬਾ ਉਠਿਆ, ਅਸ਼ਨਾਨ ਕੀਤਾ ਤੇ ਬਾਣੀ ਦਾ ਪਾਠ ਕਰਦਾ ਕਰਦਾ ਪੈਦਲ ਹੀ 'ਹੱਥ ਵਡੀ' ਪਹੁੰਚ ਗਿਆ, ਖਾਨਗਾਹ ਦੇ ਕੋਲ । ਵੇਖਿਆ ਤਾਂ ਖਾਨਗਾਹ ਢੱਠੀ ਪਈ

ਸੀ। ਅਜੇ ਹਨੇਰਾ ਹੀ ਸੀ। ਦਿਨ ਚੜ੍ਹਨ ਵਾਲਾ ਸੀ। ਲੋਕ ਸਵੇਰੇ ਜੰਗਲ ਮੈਦਾਨ ਬਾਹਰ ਅੰਦਰ ਜਾ ਆ ਰਹੇ ਸਨ। ਜਿਹੜੇ ਸਿੰਘ ਜਾ ਆ ਰਹੇ ਸਨ ਬਾਬੇ ਨੇ ਉਹਨਾਂ ਨੂੰ ਪੁਛਿਆ ਕਿ ਇਹ ਖਾਨਗਾਹ ਕਦੋਂ ਢੱਠੀ ਹੈ। ਉਹਨਾਂ ਕਿਹਾ ਕਿ ਪਤਾ ਨਹੀਂ ਕਦੋਂ ਢੱਠੀ ਹੈ। ਰਾਤ ਠੀਕ ਠਾਕ ਸੀ। ਹੁਣ ਹੀ ਅਸਾਂ ਵੇਖਿਆ ਹੈ ਕਿ ਢੱਠੀ ਪਈ ਹੈ। ਖਾਨਗਾਹ ਢੱਠੀ ਪਈ ਵੇਖ ਕੇ ਸਾਰੇ ਹੀ ਹੈਰਾਨ ਹੋ ਗਏ ਤੇ ਕਹਿਣ ਲਗੇ ਕਿ ਇਹ ਰਬ ਹੀ ਜਾਣੇ ਕਿ ਇਹ ਖਾਨਗਾਹ ਕਦੋਂ ਤੇ ਕਿਦਾਂ ਢੱਠੀ ਹੈ। ਬਾਬੇ ਨੇ ਹੋਰ ਗਹੁ ਨਾਲ ਵੇਖਿਆ ਤਾਂ ਦੀਆਂ ਵੀ ਓਦਾਂ ਹੀ ਪਊਇਆਂ ਨਾਲ ਵਿੱਸੀਆਂ ਪਈਆਂ ਸਨ ਜਿਵੇਂ ਬਾਬੇ ਨੇ ਸੁਪਨੇ ਵਿਚ ਵੇਖਿਆ ਸੀ। ਤਾਂ ਬਾਬੇ ਨੂੰ ਪੂਰਾ ਵਿਸ਼ਵਾਸ ਹੋ ਗਿਆ ਕਿ ਇਹ ਸਤਿਗੁਰਾਂ ਨੇ ਕੌਤਕ ਕੀਤਾ ਹੈ ਤੇ ਆਪ ਇਹ ਖਾਨਗਾਹ ਮੈਨੂੰ ਨਾਲ ਲੈ ਕੇ ਢਾਹ ਦਿਤੀ ਹੈ। ਬਾਬਾ ਉਥੋਂ ਵਾਪਸ ਆਪਣੇ ਪਿੰਡ ਖਾਰੇ ਆ ਗਿਆ। ਮਨ ਵੈਰਾਗੀ ਹੋ ਗਿਆ ਤੇ ਆਪਣੇ ਨਿਤ ਕਰਮ ਵਿਚ ਰੁੱਝ ਗਿਆ ਤੇ ਤਪੱਸਿਆ ਬਹੁਤ ਕੀਤੀ।

ਬਾਬਾ ਬੂਟਾ ਸਿੰਘ ਤੇ ਉਸ ਦੇ ਭਰਾਵਾਂ ਨੂੰ ਨਾਮ ਸਿਮਰਨ ਦਾ ਬਹੁਤ ਸ਼ੌਕ ਸੀ। ਬਹੁਤ ਲਗਣ ਸੀ। ਸਵੇਰੇ ਉਠ ਕੇ ਅਸ਼ਨਾਨ ਕਰ ਸਮਾਧੀ ਸਥਿਤ ਹੋ ਜਾਂਦੇ ਸਨ। ਹਰ ਇਕ ਦੇ ਅੰਦਰ ਇਹ ਧੁਨ ਹੁੰਦੀ ਸੀ ਕਿ ਮੈਂ ਸਭ ਤੋਂ ਪਹਿਲਾਂ ਉਠਾਂ। ਖੂਹੀ ਤੇ ਮੇਰਾ ਗੜਵਾ ਪਹਿਲਾਂ ਖੜਕੇ, ਮੈਂ ਪਹਿਲਾਂ ਅਸ਼ਨਾਨ ਕਰਾਂ ਤੇ ਪਹਿਲਾਂ ਹੀ ਨਿਤਨੇਮ ਵਿਚ ਲੱਗਾਂ।

ਬਾਬਾ ਜੀ ਦਾ ਅੰਤ ਸਮਾਂ ਨੇੜੇ ਆ ਗਿਆ। ਬੁਖਾਰ ਆ ਗਿਆ। ਹਵੇਲੀ ਵਿਚ ਸਨ। ਘਰ ਕੋਈ ਫਰਲਾਂਗ ਕੁ ਦੂਰ ਸੀ। ਆਪਣੇ ਪੁੱਤਰ ਫਤਿਹ ਸਿੰਘ ਨੂੰ ਕਹਿਣ ਲਗੇ ਘਰੋਂ ਜਾ ਕੇ ਲਾਲ ਦਵਾਈ ਲੈ ਆ। ਲਾਲ ਦਵਾਈ ਸ਼ਿੰਗਰਫ ਦੀ ਬਣਾਂਦੇ ਹੁੰਦੇ ਸਨ। ਘਰੋਂ ਉਹ ਦਵਾਈ ਲੈ ਕੇ ਆਇਆ ਤਾਂ ਕੀ ਵੇਖਿਆ ਕਿ ਬਾਬਾ ਜੀ ਚੜ੍ਹਾਈ ਕਰ ਗਏ ਹਨ। ਪੁੱਤਰ ਵਾਜਾਂ ਮਾਰਨ ਲੱਗ ਪਿਆ, 'ਲਾਲਾ ਜੀ, ਲਾਲਾ ਜੀ।' ਬੜੀਆਂ ਵਾਜਾਂ ਮਾਰੀਆਂ। ਬਾਬਾ ਜੀ ਦੋ ਚਾਰ ਮਿੰਟ ਵਿਚ ਹੀ ਆਕੜ ਭੰਨ ਕੇ ਬਹਿ ਗਏ। ਕਹਿੰਦੇ ਆ, ਦੱਸ ਕੀ ਕਹਿਣਾ ਏ? ਤੇਰੀਆਂ ਅਵਾਜ਼ਾਂ ਸੁਣ ਕੇ ਆਇਆਂ। ਮੈਂ ਆਪਣੇ ਘਰ ਪਹੁੰਚ ਗਿਆ ਸੀ। ਤੇਰੀਆਂ ਅਵਾਜ਼ਾਂ ਸੁਣ ਕੇ ਫੇਰ ਪਰਤ ਆਇਆ ਹਾਂ।" ਪੁੱਤਰ ਨੇ ਕਿਹਾ, "ਤੁਸਾਂ ਲਾਲ ਦਵਾਈ ਲਿਆਉਣ ਲਈ ਕਿਹਾ ਸੀ। ਉਹ ਲਿਆਂਦੀ ਹੈ, ਉਹ ਲੈ ਲਵੋ।" ਤਾਂ ਦਵਾਈ ਲੈ ਕੇ ਛੱਕ ਲਈ। ਕਹਿਣ ਲੱਗੇ, "ਮੈਂ ਆਪਣੇ ਘਰ ਚੱਲਿਆਂ ਹਾਂ। ਕੋਈ ਗੱਲ ਕਰਨੀਆਂ ਤਾਂ ਕਰ ਲੈ।" ਪੁੱਤਰ ਨੇ ਕਿਹਾ, "ਤੁਸਾਂ ਕਿਹੜੇ ਆਪਣੇ ਘਰ ਜਾਣਾ ਹੈ।" ਕਹਿਣ ਲੱਗੇ, "ਅੰਤ ਸਮੇਂ ਜਿਥੇ ਜਾਣਾ ਹੁੰਦਾ ਹੈ। ਉਸ ਘਰ ਜਾਣਾ ਹੈ।" ਤਾਂ ਪੁੱਤਰ ਕਿਹਾ ਕਿ ਕੋਈ ਸਿਖ ਮਤ ਦਿਓ, ਤਾਂ ਕਹਿਣ ਲਗੇ, "ਸਿਖ ਮਤ ਕੀ ਦੇਣੀ ਹੈ, ਤੁਸੀਂ ਸਿਆਣੇ ਹੀ ਹੋ। ਮੈਂ ਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਗੁਰੂ ਹਰੀ ਸਿੰਘ ਜੀ ਦੇ ਰੱਜ ਕੇ ਦਰਸ਼ਨ ਕੀਤੇ ਹਨ। ਸਤਿਗੁਰੂ ਪਰਤਾਪ ਸਿੰਘ ਜੀ ਦੇ ਦਰਸ਼ਨ ਕੀਤੇ ਹਨ। ਮੈਂ ਸਮਾਧਾਂ ਢਾਹੀਆਂ ਹਨ। ਇਹ ਗੁਰੂ ਨਾਨਕ ਦੀ ਗੱਦੀ ਏ, ਇਹਦੇ ਤੋਂ ਮੂੰਹ ਨਹੀਂ ਮੋੜਨਾ। ਏਸ ਘਰ ਦੇ ਬਣ ਕੇ ਰਹਿਣਾ, ਭਾਵੇਂ ਕੁਝ ਵੀ ਹੋ ਜਾਵੇ।" ਕਹਿਣ ਲੱਗੇ ਕਿ ਕੋਈ ਹੋਰ ਗੱਲ ਕਰਨੀ ਆ?" "ਜੀ, ਨਹੀਂ।" "ਹੱਛਾ ਅਸੀਂ ਚੱਲੇ ਆਂ, ਸਤਿ ਸ੍ਰੀ ਅਕਾਲ।" ਏਸ ਤਰ੍ਹਾਂ ਬਚਨ ਬਿਲਾਸ ਕਰਦੇ ਹੋਏ ਚੜ੍ਹਾਈ ਕਰ ਗਏ।

ਬਾਬਾ ਬੂਟਾ ਸਿੰਘ ਜੀ ਦੇ ਸਭ ਤੋਂ ਛੋਟੇ ਸਪੁੱਤਰ ਸੰਤ ਫਤਿਹ ਸਿੰਘ ਜੀ ਜਦੋਂ ਛੋਟੇ ਸਨ ਕੋਈ ਤੇਰਾਂ ਚੌਦਾਂ ਸਾਲ ਦੇ ਤਾਂ ਆਪਣੀ ਭੈਣ ਦੇ ਪਿੰਡ ਕਿਲ੍ਹਾ ਸੋਭਾ ਸਿੰਘ, ਜਿਥੇ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ ਹੋਏ ਹਨ, ਚਲੇ ਜਾਇਆ ਕਰਦੇ ਸਨ। ਏਥੇ ਇਹਨਾਂ ਦੀ ਭੈਣ ਵਿਆਹੀ ਹੋਈ ਸੀ।

ਏਥੇ ਇਕ ਗਲ ਯਾਦ ਰਖਣ ਵਾਲੀ ਹੈ ਕਿ ਏਥੇ ਇਹਨਾਂ ਦੀ ਭੈਣ ਦਾ ਇਕ ਜੇਠ ਸੀ। ਜਿਸ ਦਾ ਨਾਂ ਸੰਤ ਸਿੰਘ ਸੀ ਜੋ ਇਕ ਸਿਆਣਾ ਤੇ ਪ੍ਰਸਿੱਧ ਕਵੀ ਸੀ। ਸਤਿਗੁਰੂ ਪਰਤਾਪ ਸਿੰਘ ਜੀ ਉਸ ਨੂੰ ਨਿਵਾਜਦੇ ਹੁੰਦੇ ਸਨ ਤੇ ਮਾਨ ਦੇਂਦੇ ਸਨ। ਉਹ ਮੇਲਿਆਂ ਵਿਚ ਕਵਿਤਾਵਾਂ ਸੁਣਾਇਆ ਕਰਦਾ ਸੀ। ਇਹ ਏਥੇ ਕਿਲ੍ਹੇ ਰਹਿੰਦਾ ਸੀ। ਪਰ ਉਸ ਦਾ ਪਿੰਡ ਕਿਲ੍ਹਾ ਸੋਭਾ ਸਿੰਘ ਤੋਂ ਕੋਈ ਮੀਲ ਕੁ ਦੀ ਵਿੱਥ ਤੇ ਸੀ। ਕਿਲ੍ਹੇ ਇਕ ਮਰਾਸੀਆਂ ਦਾ ਘਰ ਸੀ। ਇਹਨਾਂ ਨੂੰ ਤਬਲਾ ਵਜਾਣ ਦਾ ਸ਼ੌਕ ਜਾਗ ਪਿਆ। ਓਥੇ ਇਕ ਸਿਆਣੇ ਮਿਰਾਸੀ ਤਬਲਾ ਵਜੰਤ੍ਰੀ ਤੋਂ ਤਬਲਾ ਸਿਖਣਾ ਸ਼ੁਰੂ ਕਰ ਦਿਤਾ। ਏਸ ਤਰ੍ਹਾਂ ਓਥੇ ਚਲੇ ਜਾਂਦੇ ਰਹੇ ਤੇ ਤਬਲਾ ਵਜਾਉਣਾ ਸਿਖਦੇ ਰਹੇ। ਇਕ ਸਿੱਖ ਨੇ ਸਤਿਗੁਰੂ ਹਰੀ ਸਿੰਘ ਜੀ ਅਗੇ ਸ਼ਕਾਇਤ ਕੀਤੀ ਕਿ ਫਤਿਹ ਸਿੰਘ ਇਕ ਮੁਸਲਮਾਨ ਮਰਾਸੀ ਕੋਲ ਕਿਲ੍ਹੇ ਜਾਂਦਾ ਹੈ। ਓਥੇ ਉਹ ਹੁੱਕੇ ਦੇ ਧੂੰਏਂ ਵਿਚ ਰਹਿੰਦਾ ਹੈ ਤੇ ਤਬਲਾ ਸਿਖਦਾ ਹੈ। ਸਤਿਗੁਰੂ ਹਰੀ ਸਿੰਘ ਜੀ ਖਾਰੇ ਆਏ। ਦੋਹਾਂ ਨੂੰ ਬੁਲਾਇਆ। ਜਿਸ ਸ਼ਕਾਇਤ ਕੀਤੀ ਸੀ ਉਸ ਨੂੰ ਕਹਿਣ ਲਗੇ ਕਿ ਜੇਕਰ ਇਕ 'ਲਾਲ' ਨਾਲੀ ਦੇ ਚਿੱਕੜ ਵਿਚ ਲਿਬੜਿਆ ਢਕਿਆ ਹੋਇਆ ਹੋਵੇ ਤਾਂ ਉਸ ਨੂੰ ਸਾਫ ਕਰਕੇ ਆਪਣੇ ਕੋਲ ਰੱਖ ਲੈਣਾ ਚਾਹੀਦਾ ਹੈ ਕਿ ਨਹੀਂ? ਤਾਂ ਉਸ ਉਤਰ ਦਿਤਾ ਕਿ ਲਾਲ ਤਾਂ ਜ਼ਰੂਰ ਧੋ ਬਣਾ ਸਵਾਰ ਸੰਭਾਲ ਲੈਣਾ ਚਾਹੀਦਾ ਹੈ ਤਾਂ ਸਤਿਗੁਰਾਂ ਕਿਹਾ ਕਿ ਏਸੇ ਤਰ੍ਹਾਂ ਹੀ ਇਹ ਤਬਲਾ ਵਜਾਉਣ ਦਾ ਹੁਨਰ ਲਾਲ ਵਾਂਗ

ਕੀਮਤੀ ਹੈ । ਇਸ ਹੁਨਰ ਨੂੰ ਗੰਦ ਵਿਚੋਂ ਵੀ ਹਾਸਲ ਕਰ ਲੈਣਾ ਚਾਹੀਦਾ ਹੈ । ਸੁ ਇਹ ਫਤਿਹ ਸਿੰਘ ਮਾੜਾ ਕੰਮ ਨਹੀਂ ਕਰ ਰਿਹਾ । ਚੰਗਾ ਕੰਮ ਹੀ ਕਰ ਰਿਹਾ ਹੈ ਤੇ ਸੰਤ ਫ਼ਤਿਹ ਸਿੰਘ ਨੂੰ ਥਾਪਣਾ ਦਿਤੀ ਤੇ ਕਿਹਾ ਕਿ ਕਾਕਾ ਢੋਲਕੀ ਵਜਾਇਆ ਕਰ । ਇਹ ਹੁਨਰ ਸਿੱਖ, ਸ਼ੌਕ ਨਾਲ, ਦਿਲ ਲਾ ਕੇ ਸਿਖ । ਇਹਦੇ ਵਿਚ ਕਮਾਲ ਹੋਵੇ ਤੇ ਫੇਰ ਸਾਧ ਸੰਗਤ ਦੀ ਏਸ ਨਾਲ ਸੇਵਾ ਕਰਨੀ । ਤਾਂ ਸੰਤਾਂ ਦਾ ਹੌਂਸਲਾ ਹੋਰ ਵਧ ਗਿਆ ਤੇ ਏਦਾਂ ਦਿਲ ਲਾ ਕੇ ਤਬਲਾ ਸਿਖਿਆ । ਬਾਅਦ ਵਿਚ ਕੀਰਤਨ ਕਰਨ ਵਾਲਿਆਂ ਨਾਲ ਦੀਵਾਨਾਂ ਵਿਚ ਤਬਲਾ ਵਜਾਉਂਦੇ ਰਹੇ, ਖਾਸ ਕਰ ਸੰਤ ਲਾਲ ਸਿੰਘ ਜੀ ਭੂਰੇ ਗਿਲੀਏ ਤੇ ਸੰਤ ਨਿਧਾਨ ਸਿੰਘ ਜੀ ਆਲਿਮ ਨਾਲ । ਸੰਤ ਟਹਿਲ ਸਿੰਘ ਜੀ ਸੱਦੋਵਾਲੀਏ, ਸੰਤ ਬੇਲਾ ਸਿੰਘ ਜੀ ਸੁਜੋਂਵਾਲੀਏ, ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਤੇ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲਿਆਂ ਨਾਲ ਢੋਲਕੀ ਵਜਾਉਂਦੇ ਰਹੇ । ਗੁਰੂ ਘਰ ਤੇ ਆਪਣੇ ਬਾਬੇ ਵਾਂਗ ਇਹਨਾਂ ਦੀ ਸ਼ਰਧਾ ਬਹੁਤ ਸੀ । ਮਘਰ ਸਿੰਘ, ਈਸ਼ਰ ਸਿੰਘ ਤੇ ਫਤਿਹ ਸਿੰਘ ਸਤਿਗੁਰੂ ਪਰਤਾਪ ਸਿੰਘ ਹੋਰਾਂ ਦੇ ਵੇਲੇ ਹੋਲਿਆਂ ਮਹੱਲਿਆਂ ਵਿਚ ਦੀਵਾਨ ਲਾਂਦੇ ਰਹੇ ।

ਸੰਤ ਫਤਿਹ ਸਿੰਘ ਜੀ ਦੇ ਸਪੁੱਤਰ ਗਿਆਨ ਸਿੰਘ ਜੀ ਦਸਦੇ ਹਨ ਕਿ ਏਥੇ ਦਿੱਲੀ ਵਿਖੇ ਸੰਤ ਫਤ੍ਹੇ ਸਿੰਘਜੀ ਬੀਮਾਰ ਹੋ ਗਏ । ਕਹਿਣ ਲਗੇ ਕਿ ਮੈਂ ਚੌਥੇ ਦਿਨ ਚਲੇ ਜਾਣਾ ਹੈ । ਗਿਆਨ ਸਿੰਘ ਜੀ ਘਰ ਅੰਦਰ ਉਹਨਾਂ ਨੂੰ ਘੁਟ ਰਹੇ ਸਨ । ਕਹਿਣ ਲੱਗੇ, "ਡਾਕਟਰੀ ਇਲਾਜ ਨਹੀਂ ਕਰਨਾ ਸੇਵਾ ਕਰੋ ਜਿੰਨੀ ਹੋ ਸਕਦੀ ਹੈ ।" "ਕੀ ਗੱਲ ਡਾਕਟਰੀ ਇਲਾਜ ਕਿਉਂ ਨਹੀਂ ਕਰਨਾ ?" ਕਹਿਣ ਲੱਗੇ ਕਿ ਸਤਿਗੁਰੂ ਪਰਤਾਪ ਸਿੰਘ ਜੀ ਆਏ ਹਨ । ਦਰਸ਼ਨ ਦਿੱਤੇ ਹਨ ਤੇ ਕਿਹਾ ਹੈ ਕਿ ਤੈਨੂੰ ਹੁਣ ਹਨੇਰੀ ਕੋਠੜੀ ਵਿਚ ਨਹੀਂ ਰਹਿਣ ਦੇਣਾ । ਚਲ ਏਥੋਂ, ਤੇਰੀ ਅੱਗੇ ਵੀ ਲੋੜ ਹੈ । ਮੈਂ ਚੌਥੇ ਦਿਨ ਚਲੇ ਜਾਣਾ ਹੈ । ਮੇਰੀ ਉਂਝ ਹੀ ਸੇਵਾ ਕਰੋ, ਡਾਕਟਰੀ ਇਲਾਜ ਨਹੀਂ ।" ਸਾਨੂੰ ਕੋਈ ਸਿਖਮਤ ਦਿਓ । ਕਹਿਣ ਲੱਗੇ, "ਸਿਖ ਮਤ ਦਾਦੇ ਵਾਲੀ । ਗੁਰੂ ਘਰ ਤੋਂ ਮੂੰਹ ਨਹੀਂ ਮੋੜਨਾ । ਬੇਮੁਖ ਨਹੀਂ ਹੋਣਾ ।" ਸੰਤ ਗਿਆਨ ਸਿੰਘ ਜੀ ਚੌਥੇ ਦਿਨ ਅੱਠ ਵਜੇ ਸ਼ਾਮ ਸੁਖਮਨੀ ਸਾਹਿਬ ਦਾ ਉਹਨਾਂ ਦੇ ਕੋਲ ਪਾਠ ਕਰ ਰਹੇ ਸਨ । ਛੇਵੀਂ ਸਤਵੀਂ ਅਸ਼ਟਪਦੀ ਦਾ ਪਾਠ ਕੀਤਾ ਤਾਂ ਸੰਤ ਫਤਿਹ ਸਿੰਘ ਜੀ ਨੇ ਸੁਆਸ ਦੇ ਦਿਤੇ । ਉਹ ਜਿੰਨਾਂ ਚਿਰ ਰਹੇ ਸਾਧ ਸੰਗਤ ਦੀ ਸੇਵਾ ਕਰਦੇ ਰਹੇ । ਆਪ ਕਲਾਕਾਰ ਸਨ । ਤਬਲੇ ਦੇ ਚੰਗੇ ਵਜੰਤ੍ਰੀ ਸਨ । ਕੀਰਤਨ ਦਾ ਬੜਾ ਸ਼ੌਕ ਸੀ । ਪੁਰਾਣੀਆਂ ਰੀਤਾਂ ਗਾਇਆ ਕਰਦੇ ਸਨ ।

ਲਿਖਵਾਉਣ ਵਾਲੇ—**ਸੰਤ ਗਿਆਨਾ ਸਿੰਘ 'ਖਾਰਾ'**

ਲੇਖਕ—**ਨਿਰੰਜਨ ਸਿੰਘ 'ਜਯੋਤੀ'**

---

# ਪ੍ਰਤੀਕਰਮ

ਜਾਪਦਾ ਹੈ ਕਿ ਇਸ ਵਾਰੀ ਪਰਚੇ ਦੇ ਪਰੂਫ ਨਹੀਂ ਪੜ੍ਹੇ ਗਏ ! ਜਾਂ ਫੇਰ ਤੁਸਾਂ ਨਹੀਂ ਪੜ੍ਹੇ । ਕਿਤੇ ਕਿਤੇ ਵਿਆਕਰਨ ਵਲੋਂ ਵੀ "ਕਿਸੇ" ਨੇ ਗੁਲਕਾਰੀਆਂ ਕੀਤੀਆਂ ਜਾਪਦੀਆਂ ਹਨ ।

—ਸੁਰਜੀਤ ਖੁਰਸ਼ੀਦੀ

—0—

ਸਤੰਬਰ ਦਾ ਵਰਿਆਮ ਤੇ ਕਵੀ ਜੀ ਦੀ ਹੀਰੇ-ਪੰਨੇ ਜੜੀ ਪੱਤ੍ਰਕਾ ਕੱਠੇ ਪਹੁੰਚੇ । ਪੰਛੀ ਝਾਤ ਵਰਿਆਮ ਦੇ ਸੰਪਾਦਕੀ ਲੇਖ ਤੇ ਪੈਂਦੇ ਹੀ ਮੈਂ ਕੀਲਿਆ ਗਿਆ ਜਮਹੂਰੀ ਨਜ਼ਾਮ ਅਜੇ ਸਾਡੇ ਨਵ ਭਾਰਤ ਦੀ ਧਰਤੀ ਪਰ ਜੜ ਨਹੀਂ ਸਕਿਆ । ਸਮਾਂ ਲਊ ਤੇ ਜੋ ਹਿਰਦੇਵੇਧਕ ਘਟਨਾਵਾਂ ਵੇਖਦੇ ਸੁਣਦੇ ਹਾਂ ਪੁੱਜ ਕੇ ਅਫਸੋਸਨਾਕ । ਅਕਸਰੀਅੱਤ ਦੇ ਫੈਸਲੇ ਕਈ ਵੇਰ ਐਸੇ ਵਾਪਰਦੇ ਹਨ—ਮੰਨਣ ਤੇ ਲੋਕ ਔਣ ਤਾਂ ਬੈਲ ਜਾਂ ਗਧੇ ਨੂੰ ਬਾਪ ਮੰਨ ਬੈਠਦੇ ਹਨ ਜੇ ਇਨਕਾਰ ਤੇ ਉਤਰ ਆਉਣ ਤਾਂ ਈਸਾ ਨੂੰ ਸੂਲੀ ਤੇ ਲਟਕਾ ਦੇਣ ।

ਮਾੜੀ ਭਾਵਨਾ ਅਧੀਨ ਜਿੰਨ (Monotar) ਪੈਦਾ ਹੋ ਕੇ ਤਬਾਹੀ ਮਚਾ ਰਿਹਾ ਹੈ । ਸਹੁਵੇ ਜੀਆ ਆਪਣਾ ਕੀਆ । ਆਪ ਦੀ ਕੀਤੀ ਅਰਦਾਸ ਬੇੜਾ ਬੰਨੇ ਲਾਊ ਅਸੀਂ ਭੀ ਅਰਦਾਸ ਦੇ ਆਪਦੇ ਉੱਦਮ ਨੂੰ ਆਮੀਨ ।

—ਡਾ: ਪ੍ਰਤਾਪ ਸਿੰਘ, ਪਟਿਆਲਾ

—0—

ਅਗਸਤ ਦਾ 'ਵਰਿਆਮ' ਪੜਨ ਨੂੰ ਮਿਲਿਆ । ਉਸੋ ਰਜਨੀਸ਼' ਦੀ ਪੁਸਤਕ ਵਿਚੋਂ ਆਪ ਜੀ ਦਾ ਲੇਖ 'ਜੋਹੜੇ ਲੈ ਕੇ ਮੁੱਕਰ ਜਾਂਦੇ ਹਨ' ਪੜ੍ਹਿਆ । ਬਹੁਤ ਹੀ ਚੰਗਾ ਲੱਗਾ । ਇਸ ਤੋਂ ਪਹਿਲਾਂ 'ਅਮਰ ਭਾਰਤੀ' ਜੀ ਦਾ ਲਿਖਿਆ ਲੇਖ 'ਮਹਾਗੁਰੂ ਰਜਨੀਸ਼' ਵੀ ਮੈਂ ਪੜਿਆ ਸੀ । ਇਸ ਲੇਖ ਦੀ ਤਾਰੀਫ ਲਈ ਮੇਰੇ ਕੋਲ ਕੋਈ ਸ਼ਬਦ ਨਹੀਂ ਹਨ । ਆਪ 'ਉਸ਼ੋ' ਦਾ ਸਪਨਾ ਪੂਰਾ ਕਰਨ ਵਿਚ ਮਦਦ ਕਰ ਰਹੇ ਹੋ । ਆਪ ਅੱਗੇ ਤੋਂ ਵੀ ਸਮੇਂ ਸਮੇਂ ਤੇ 'ਉਸੋ' ਦੇ ਲੇਖ ਛਾਪਿਆ ਕਰੋ, ਜਿਸ ਦੀ ਸਾਨੂੰ ਪੂਰੀ ਉਮੀਦ ਹੈ । ਮੈਂ ਆਪਣੇ ਵਲੋਂ, ਆਪਣੇ ਦੋਸਤਾਂ ਤੇ ਪੂਨਾ ਆਸ਼ਰਮ ਵਲੋਂ ਆਪ ਜੀ ਦਾ ਧੰਨਵਾਦ ਦਿੰਦਾ ਹਾਂ ।

—ਸਵਾਮੀ ਅਗੋਚਰ ਤੀਥਰ

—0—

ਲਖਵਿੰਦਰ ਜੌਹਲ ਤੇ ਕੁਲਦੀਪ ਬੇਦੀ ਦਾ ਸੰਵਾਦ ਚੰਗਾ ਲੱਗਿਆ । ਜੋ ਮੀਡੀਏ ਦੇ ਜ਼ਰੀਏ ਆਪਣੀਆਂ ਛੋਟੀਆਂ ਪ੍ਰਾਪਤੀਆਂ ਨੂੰ ਉਛਾਲ ਕੇ ਪੇਸ਼ ਕਰਨ ਵਾਲੇ ਬੰਦੇ ਅੰਦਰੋਂ ਸੱਚਮੁੱਚ ਏਨੀ ਹੀਣਤਾ ਮਹਿਸੂਸ ਕਰਦੇ ਹਨ ਤਾਂ ਇਹ ਗੱਲ ਆਮ ਲੋਕਾਂ ਲਈ ਤਸੱਲੀ ਵਾਲੀ ਹੈ ।

ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ ਕਿ ਤੁਹਾਡੇ ਕੋਲ ਵਿਹਲ ਹੈ, ਪੈਸਾ ਹੈ ਤੇ ਹੋਰ ਕਈ ਕੁਝ ਹੈ ਪਰ ਪਰਚਾ ਫੇਰ ਵੀ ਸਤਹੀ ਪੱਧਰ ਦਾ ਹੈ । ਕਿਸ ਚੀਜ਼ ਦੀ ਘਾਟ ਹੈ, ਤੁਹਾਡੇ ਕੋਲ ? ਜੇ ਤੁਸੀਂ ਇਹ ਆਪਣੇ ਆਪ ਤੋਂ ਪੁੱਛ ਲਵੋ ਤਾਂ ਸ਼ਾਇਦ ਪਰਚੇ ਦਾ ਅਕਸ ਸੁਧਰ ਸਕਦਾ ਹੈ ।

—ਬਲਦੇਵ ਸਿੰਘ ਧਾਲੀਵਾਲ

ਜਲੰਧਰ

## ਦੋ ਰੁਬਾਈਆਂ

—ਨਵਰਾਹੀ ਘੁਗਿਆਣਵੀ

ਮੇਰੇ ਮਿੱਤਰਾ, ਦਿਲ ਦੇ ਰਾਹ ਵਿਚ, ਕਦੋਂ ਸਿਆਣਪ ਚੱਲੇ ?
ਏਥੇ ਤਾਂ ਜੋ ਸਿਰਲੱਥ ਹੋਵੇ, ਉਸ ਦੀ ਬੱਲੇ-ਬੱਲੇ ।
ਏਥੇ ਲੋੜ ਦਿਲੇਰੀ ਦੀ ਹੈ, ਸੋਚਾਂ ਦੀ ਜਾ ਨਾਹੀਂ ।
'ਨਵਰਾਹੀ' ਦਿਲਦਾਰ ਸੰਭਾਲਣ, ਸ਼ੋਖ਼ ਹੁਸਨ ਦੇ ਹੱਲੇ ।

—0—

ਦਿਲ ਮੇਰੇ ਵਿਚ ਦਮ ਨਹੀਂ ਰਹਿੰਦਾ, ਰੁਲਦੀ ਵੇਖ ਜਵਾਨੀ ।
ਮਾਯੂਸ ਵਿਚ ਜਕੜੀ ਹਾਏ, ਸੂਹਲ ਸੂਹਲ ਜ਼ਿੰਦਗਾਨੀ ।
ਚੀਥੜਿਆਂ ਵਿਚ ਹੁਸਨ ਵਿਲਕਦਾ, ਇਸ਼ਕ ਦੀਵਾਰਾਂ ਅੰਦਰ;
'ਨਵਰਾਹੀ' ਮਾਸੂਮ-ਜਗਤ ਦੀ, ਕੌਣ ਕਰੇ ਨਿਗਰਾਨੀ ?

---

## ਵਿਛੜੇ ਸਜਣ



ਸੂਬਾ ਅਵਤਾਰ ਸਿੰਘ ਬੀਰ ਪਿੰਡ ਵਾਲੇ ਜੋ ਪਿਛਲੇ ਦਿਨੀਂ ਇੰਗਲੈਂਡ ਵਿਖੇ ਸਦੀਵੀ ਵਿਛੋੜਾ ਦੇ ਗਏ ਹਨ ।

## ਸ: ਸਾਧੂ ਸਿੰਘ ਕਿਸਾਨ ਨੂੰ ਖੁਸ਼ੀਆਂ

ਸ: ਸਾਧੂ ਸਿੰਘ ਕਿਸਾਨ ਪਿੰਡ ਰਾਮਪੁਰ ਬੁੱਢੀ ਮਾੜੀ ਜ਼ਿ: ਸਰਸਾ ਦੇ ਸਪੁਤਰ ਹਰਜੀਤ ਸਿੰਘ ਦਾ ਅਨੰਦ ਕਾਰਜ ੨੦ ਸਤੰਬਰ ੧੯੯੦ ਨੂੰ ਬੀਬੀ ਹਰਜੀਤ ਕੌਰ ਸਪੁਤਰੀ ਸ: ਜਰਨੈਲ ਸਿੰਘ ਭੁਲਰ ਪਿੰਡ ਬੁਬ ਸ਼ਹਿਰ (ਨੇੜੇ ਡੱਬਵਾਲੀ) ਨਾਲ ਸ੍ਰੀ ਜੀਵਨ ਨਗਰ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਹੋਇਆ ਇਸ ਖੁਸ਼ੀ ਵਿਚ ੫੦/- ਰੁ: ਵਰਿਆਮ ਨੂੰ ਕਿਸਾਨ ਪਰਿਵਾਰ ਵਲੋਂ ਪੁੱਜੇ ਹਨ ।

**ਸ: ਇਕਓਂਕਾਰ ਸਿੰਘ ਮੰਡੀ ਡੱਬ ਵਾਲੀ** ਸ਼ਹੀਦੀ ਮੇਲੇ ਸੰਬੰਧੀ ੨੦/- ਭੇਜੇ ਹਨ :

## ਸ: ਸੂਰਤ ਸਿੰਘ ਪ੍ਰੀਤ ਨਗਰ ਜਲੰਧਰ ਘਰ ਸਮਾਗਮ

ਵਰਿਆਮ ਦੇ ਜੀਵਨ ਮੈਂਬਰ ਸ: ਸੂਰਤ ਸਿੰਘ (ਆਰ. ਐਸ. ਟਿੰਬਰ ਮਰਚੈਂਟਸ ਬਸਤੀ ਸ਼ੇਖ ਜਲੰਧਰ) ਨੇ ਆਪਣੇ ਪੋਤਰੇ ਗੁਰਵਿੰਦਰ ਸਿੰਘ ਦੀ ਖੁਸ਼ੀ ਵਿਚ ਅਪਣੇ ਘਰ ਸਮਾਗਮ ਕੀਤਾ । ਜਥੇਦਾਰ ਨਿਰੰਜਨ ਸਿੰਘ ਜੀ ਨੇ ਦੀਵਾਨ ਸਜਾਏ । ਪਾਠ ਦਾ ਭੋਗ ਪਾਇਆ ਗਿਆ ਅਤੇ ਲੰਗਰ ਵਰਤਾਇਆ । ਵਰਿਆਮ ਲਈ ੩੧/- ਰੁਪੈ ਭੇਜੇ ਹਨ ।

**ਸ: ਗੁਰਬਚਨ ਸਿੰਘ ਬੈਟਰੀਆਂ ਵਾਲੇ ਜਲੰਧਰ** ਵਲੋਂ ਨਾਮਧਾਰੀ ਧਰਮਸਾਲਾ ਸੈਂਟਰਲ ਟਾਊਨ ਵਿਚ ਆਸਾ ਦੀ ਵਾਰ ਦਾ ਕੀਰਤਨ ਉਪਰੰਤ ਪਾਠ ਦਾ ਭੋਗ ਪੁਆਇਆ ਗਿਆ ਤੇ ਲੰਗਰ ਕੀਤਾ ਗਿਆ । ਵਰਿਆਮ ਨੂੰ ੨੫/- ਰੁ: ਭੇਜਦੇ ਹਨ ।

**ਸ: ਸੁਖਦੇਵ ਸਿੰਘ ਪ੍ਰੀਤ ਨਗਰ ਜਲੰਧਰ** (ਤਬਲੇ ਵਾਲੇ ਦੇ ਘਰ ੧੯ ਅਕਤੂਬਰ ਨੂੰ ਆਸਾ ਦੀ ਵਾਰ ਦਾ ਕੀਰਤਨ, ਨਾਮ ਸਿਮਰਨ ਅਤੇ ਲੰਗਰ ਹੋਇਆ ਵਰਿਆਮ ਨੂੰ ੨੧/- ਰੁ: ਭੇਜੇ ਹਨ ।

**ਸੰਤ ਦਲੀਪ ਸਿੰਘ ਪੰਨਵ ਦਿੱਲੀ** ਵਾਲਿਆਂ ਵਲੋਂ ਅੰਮ੍ਰਿਤਸਰ ਦੇ ਸ਼ਹੀਦਾਂ ਦਾ ਮੇਲਾ ਸ੍ਰੀ ਭੈਣੀ ਸਾਹਿਬ ਵਿਖੇ ਕੀਤਾ ਗਿਆ । ਇਸ ਅਵਸਰ ਤੇ ੫੦/- ਰੁਪੈ ਵਰਿਆਮ ਨੂੰ ਸਹਿਯੋਗ ਦਿਤਾ ਗਿਆ ।

Registered No. PB/JL—253 MONTHLY WARIAM NOVEMBER 1990
Ladowali Rd, Jalandhar-144001.
Registered with the Registrar of News Papers for India No. 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼; ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ।